## ਗੁਰਬਖ਼ਸ਼ ਸਿੰਘ ਦੀਆਂ ਹੋਰ ਰਚਨਾਵਾਂ

**ਕਹਾਣੀ-ਸੰਗ੍ਰਹਿ —**

ਸ਼ਬਨਮ | ਇਸ਼ਕ ਜਿਨ੍ਹਾਂ ਦੀ ਹੱਡੀਂ ਰਚਿਆ | ਭਾਬੀ ਮੈਨਾ
ਵੀਣਾ ਵਿਨੋਦ | ਅਨੋਖੇ ਤੇ ਇਕੱਲੇ | ਪ੍ਰੀਤਾਂ ਦੀ ਪਹਿਰੇਦਾਰ
ਜ਼ਿੰਦਗੀ ਵਾਰਸ ਹੈ | ਰੰਗ-ਸਹਿਕਦਾ ਦਿਲ | ਪ੍ਰੀਤ-ਕਹਾਣੀਆਂ
ਨਾਗ-ਪ੍ਰੀਤ ਦਾ ਜਾਦੂ | ਅਸਮਾਨੀ ਮਹਾਂਨਦੀ

**ਨਾਵਲ —**

ਅਣਵਿਆਹੀ ਮਾਂ | ਰੁੱਖਾਂ ਦੀ ਜੀਰਾਂਦ

**ਲੇਖ-ਸੰਗ੍ਰਹਿ —**

ਖੁੱਲ੍ਹਾ ਦਰ | ਜ਼ਿੰਦਗੀ ਦੀ ਰਾਸ
ਖ਼ੁਸ਼ਹਾਲ ਜੀਵਨ | ਜ਼ਿੰਦਗੀ ਦੀ ਕਵਿਤਾ
ਮਨੋਹਰ ਸ਼ਖ਼ਸੀਅਤ | ਪ੍ਰੀਤ-ਮਾਰਗ
ਸੁਖਾਵੀਂ ਸੁਧਰੀ ਜ਼ਿੰਦਗੀ | ਜ਼ਿੰਦਗੀ ਦੀ ਕਵਿਤਾ
ਨਵਾਂ ਸ਼ਿਵਾਲਾ | ਮੇਰੀਆਂ ਅਭੁਲ ਯਾਦਾਂ
ਚਿੱਠੀਆਂ ਜੀਤਾਂ ਦੇ ਨਾਂ | ਪ੍ਰਸੰਨ ਲੰਮੀ ਉਮਰ
ਬੰਦੀ-ਛੋੜ ਗੁਰੂ ਨਾਨਕ | ਨਵੀਂ ਤਕੜੀ ਦੁਨੀਆ
ਭਖਦੀ ਜੀਵਨ ਚੰਗਿਆੜੀ | ਚੰਗੇਰੀ ਦੁਨੀਆ
ਸਰਬ-ਪੱਖੀ ਨਾਇਕ | ਸਾਵੀਂ ਪੱਧਰੀ ਜ਼ਿੰਦਗੀ
ਪਰਮ ਮਨੁੱਖ | ਸ੍ਵੈ-ਪੂਰਨਤਾ ਦੀ ਲਗਨ
ਸਾਡੇ ਵਾਰਸ | ਨਵੀਆਂ ਤਕਦੀਰਾਂ ਦੀ ਫੁੱਲ ਕਿਆਰੀ
ਪ੍ਰਣ ਪੁਸਤਕ | ਗੁਰਬਖ਼ਸ਼ ਸਿੰਘ ਅਭਿਨੰਦਨ ਗ੍ਰੰਥ
ਦੁਨੀਆ ਇਕ ਮਹੱਲ | ਗੁਰਬਖ਼ਸ਼ ਸਿੰਘ ਦੇ ਮਹਾਨ ਵਿਚਾਰ

**ਨਾਟਕ —**

ਰਾਜਕੁਮਾਰੀ ਲਤਿਕਾ | ਪ੍ਰੀਤ-ਮੁਕਟ | ਕੋਧਰੇ ਦੀ ਰੋਟੀ

**ਸ੍ਵੈ-ਜੀਵਨੀ —**

ਮੇਰੀ ਜੀਵਨ-ਕਹਾਣੀ-1 | ਮੰਜ਼ਲ ਦਿਸ ਪਈ-2 | ਜੀਵਨ ਕਹਾਣੀ-3

**ਬਾਲ-ਸਾਹਿਤ —**

ਰੀਝਾਂ ਦੀ ਖੱਡੋ | ਪਰੀਆਂ ਦਾ ਮੱਚੀ | ਤਾਜ ਤੇ ਸਰੂ
ਬੰਮ ਬਹਾਦਰ | ਜੁਗਾਂ ਪੁਰਾਣੀ ਗੱਲ
ਗੁਲਾਬੋ | ਮੁਰਾਦਾਂ ਪੂਰੀਆਂ ਕਰਨ ਵਾਲਾ ਖੂਹ

ਗੁਰਬਖ਼ਸ਼ ਸਿੰਘ

# ਖ਼ੁਸ਼ਹਾਲ ਜੀਵਨ



ਨਵਯੁਗ ਪਬਲਿਸ਼ਰਜ਼
ਨਵੀਂ ਦਿੱਲੀ

Khushhaal Jiwan
By
Gurbakhsh Singh

ਪਹਿਲੀ ਵਾਰ : 1950
ਚੌਥੀ ਵਾਰ : 1996



ਪਰਕਾਸ਼ਕ
ਨਵਯੁਗ ਪਬਲਿਸ਼ਰਜ਼
K-24, ਹੌਜ਼ ਖ਼ਾਸ
ਨਵੀਂ ਦਿੱਲੀ-16

ਛਾਪਕ
ਭਾਰਤੀ ਪ੍ਰਿੰਟਰਜ਼
ਨਵੀਨ ਸ਼ਾਹਦਰਾ, ਦਿੱਲੀ

ਮੁੱਲ 50 ਰੁਪਏ

ISBN 81-86216-91-X

# ਤੀਸਰੀ ਐਡੀਸ਼ਨ
## ਸੰਬੰਧੀ ਕੁਝ ਸ਼ਬਦ

ਸਾਢੇ ਚਾਰ ਦਹਾਕਿਆਂ ਤੋਂ ਉਪਰ ਸਮਾਂ ਹੋ ਚੁੱਕਿਆ ਹੈ, ਜਦੋਂ 'ਦਾਰ ਜੀ' ਨੇ ਇਸ ਹੱਥਲੀ ਪੁਸਤਕ ਨੂੰ ਵਿਉਂਤਿਆ ਸੀ। ਇਸ ਪੁਸਤਕ ਦਾ ਮੂਲ ਮਨੋਰਥ ਸਾਨੂੰ ਸਾਰਿਆਂ ਨੂੰ ਉਹ ਜੀਵਨ-ਰਾਹ ਸੁਝਾਉਣਾ ਸੀ, ਜਿਹੜਾ ਸਾਡੇ ਨਿੱਜੀ ਜੀਵਨ ਵਿਚ ਖ਼ੁਸ਼ੀ, ਖੇੜੇ ਅਤੇ ਖ਼ੁਸ਼ਹਾਲੀ ਦਾ ਭਰਪੂਰ ਛੱਟਾ ਤਾਂ ਦੇਂਦਾ ਰਹੇ, ਸਗੋਂ ਨਾਲ ਹੀ ਸਾਡੇ ਆਲੇ-ਦੁਆਲੇ ਵਿਚਰਦੇ ਸਮੁੱਚੇ ਜੀਵਨ ਵਿਚ ਖ਼ੁਸ਼ਹਾਲੀ ਦੀ ਭਰਪੂਰ ਫ਼ਸਲ ਉਪਜਾਣ ਦੇ ਸਮਰਥ ਹੋਵੇ। ਇਸੇ ਲਈ 'ਦਾਰ ਜੀ' ਨੇ ਇਸ ਪੁਸਤਕ ਨੂੰ ਬੜਾ ਢੁੱਕਵਾਂ ਸਿਰਨਾਮਾ "ਖ਼ੁਸ਼ਹਾਲ ਜੀਵਨ" ਦਿੱਤਾ ਸੀ।

ਸਮੇਂ ਦੇ ਗੇੜ ਅਤੇ ਤੇਜ਼ੀ ਨਾਲ ਬਦਲਦੇ ਹਾਲਾਤ ਨੇ ਇਸ ਪੁਸਤਕ ਵਿਚਲੇ ਮੂਲ ਸੁਨੇਹੇ ਦੀ ਮਹੱਤਤਾ ਨੂੰ ਕਿਸੇ ਤਰ੍ਹਾਂ ਵੀ ਘਟਾਇਆ ਨਹੀਂ, ਸਗੋਂ ਵਧਾਇਆ ਹੀ ਹੈ। ਕਿਉਂਕਿ ਇਸ ਸੁਨੇਹੇ ਵਿਚ ਪਰੁੱਤੇ ਵਿਚਾਰ ਸਮੇਂ ਦੀ ਕਸੌਟੀ ਉਤੇ ਪੂਰੇ ਹੋ ਉਤਰੇ ਹਨ। ਪਰ ਨਾਲ ਹੀ, ਇਹਦੇ ਵਿਚ ਸ਼ਾਮਲ ਕੀਤੇ ਗਏ ਦ੍ਰਿਸ਼ਟਾਂਤਮਕ ਤੱਥਾਂ ਤੇ ਅੰਕੜਿਆਂ ਨੂੰ ਬਦਲਦੇ ਸਮੇਂ ਨੇ ਕਿਸੇ ਹੱਦ ਤਕ ਪੁਰਾਣੇ ਕਰ ਵਿਖਾਇਆ ਹੈ। ਇਹ ਗੱਲ, ਇਸ ਦੀ ਪਿਛਲੀ ਐਡੀਸ਼ਨ ਦੇ ਪਾਠ ਸਮੇਂ ਕਿਤੇ ਕਿਤੇ ਅਖਰਦੀ ਰਹੀ, ਤੇ ਇਹਦੀ ਸਾਰਥਕਤਾ ਨੂੰ ਕੁਝ ਕੁ ਨਿੰਮ੍ਹਿਆਂ ਵੀ ਪਾਂਦੀ ਰਹੀ ਹੈ। ਇਸੇ ਲਈ, ਇਸ ਪੁਸਤਕ ਦੀ ਮੰਗ ਭਾਵੇਂ ਸਦਾ ਹੀ ਉਠਦੀ

ਰਹੀ, ਪਰ ਇਹਦੇ ਵਧੇਰੇ ਸੰਸਕਰਣ ਨਾ ਛਪ ਸਕੇ ।

ਤਦ ਵੀ ਇਹ ਵੇਖਣ ਵਿਚ ਆਇਆ ਹੈ, ਕਿ ਇਸ ਪੁਸਤਕ ਦੀ ਕਾਫ਼ੀ ਸਮੇਂ ਤੋਂ ਅਪ੍ਰਾਪਤੀ ਦੇ ਬਾਵਜੂਦ, ਇਹਦੇ ਲਈ ਮੰਗ ਜੀਵਿਤ ਹੀ ਰਹੀ ਹੈ। ਕਿਉਂਕਿ ਇਹਨੇ ਸਾਂਝੇ 'ਖ਼ੁਸ਼ਹਾਲ ਜੀਵਨ' ਦੀ ਮਹੱਤਤਾ ਨੂੰ ਬੜੇ ਸੁਚੱਜੇ ਢੰਗ ਨਾਲ ਸਮਝਾਇਆ, ਅਤੇ ਸਫਲ 'ਖ਼ੁਸ਼ਹਾਲ ਜੀਵਨ' ਲਈ ਲੋੜੀਂਦੇ ਪਰ ਹਰ ਕਿਸੇ ਦੀ ਪਹੁੰਚ ਵਿਚ ਆ ਸਕਣ ਵਾਲੇ ਸਾਧਨਾਂ ਦੀ ਪ੍ਰਤੱਖ ਪਛਾਣ ਕਰਾਈ ਹੈ ।

ਇਹਨਾਂ ਸਭਨਾਂ ਗੱਲਾਂ ਨੂੰ ਧਿਆਨ ਵਿਚ ਰਖਦਿਆਂ ਹੋਇਆਂ, ਹੁਣ "ਖ਼ੁਸ਼ਹਾਲ ਜੀਵਨ" ਦੀ ਸੋਧੀ ਹੋਈ ਨਵੀਂ ਐਡੀਸ਼ਨ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ। ਇਸ ਐਡੀਸ਼ਨ ਵਿਚ, ਲੇਖਕ ਵਲੋਂ 'ਖ਼ੁਸ਼ਹਾਲ ਜੀਵਨ' ਲਈ ਦਿੱਤੀ ਗਈ ਪ੍ਰੇਰਨਾ, ਤੇ ਉਹਦੀ ਪੂਰਤੀ ਲਈ ਦਿੱਤੇ ਗਏ ਸੁਝਾਵਾਂ ਨੂੰ ਮੂਲ ਰੂਪ ਵਿਚ ਹੀ ਪੇਸ਼ ਕੀਤਾ ਗਿਆ ਹੈ। ਪਰ ਪਹਿਲੀਆਂ ਐਡੀਸ਼ਨਾਂ ਵਿਚ ਵਰਤੇ ਗਏ ਦ੍ਰਿਸ਼ਟਾਂਤਮਕ ਤੱਥਾਂ ਤੇ ਅੰਕੜਿਆਂ ਵਿਚੋਂ ਜਿਨ੍ਹਾਂ ਨੂੰ ਸਮਾਂ ਵਿਹਾਅ ਚੁੱਕੇ ਮਹਿਸੂਸਿਆ ਗਿਆ ਹੈ, ਉਹਨਾਂ ਨੂੰ ਤਿਆਗਿਆ ਗਿਆ ਹੈ; ਤੇ ਜਿਹੜੇ ਅੱਜ ਵੀ ਮਹੱਤਤਾ ਰਖਦੇ ਪ੍ਰਤੀਤ ਹੋਏ ਹਨ, ਉਨ੍ਹਾਂ ਨੂੰ ਲੋੜ ਅਨੁਸਾਰ ਨਵਿਆਇਆ ਵੀ ਗਿਆ ਹੈ।

'ਖ਼ੁਸ਼ਹਾਲ ਜੀਵਨ' ਦੀ ਤੀਜੀ ਐਡੀਸ਼ਨ, ਉਂਜ ਤਾਂ ਬੜੇ ਸਮੇਂ ਤੋਂ ਇਸ ਪੁਸਤਕ ਲਈ ਕੀਤੀ ਜਾ ਰਹੀ ਮੰਗ ਨੂੰ ਪੂਰਿਆਂ ਕਰਨ ਵਾਸਤੇ ਪੇਸ਼ ਕੀਤੀ ਜਾ ਰਹੀ ਹੈ। ਪਰ ਨਾਲ ਹੀ ਇਸ ਭਰਪੂਰ ਆਸ ਸਹਿਤ ਵੀ, ਕਿ ਇਹ ਪਾਠਕਾਂ ਨੂੰ 'ਖ਼ੁਸ਼ਹਾਲ ਜੀਵਨ' ਦੀ ਸਹੀ ਮਹੱਤਤਾ ਦਰਸਾਣ ਤੇ ਉਹਨਾਂ ਅੰਦਰ ਇਹਦੇ ਲਈ ਉਚੇਚੇ ਉਦਮ ਕਰਨ ਦੀ ਪ੍ਰੇਰਨਾ ਜਗਾ ਸਕਣ ਦੇ ਸਮਰਥ ਹੋ ਸਕੇਗੀ !

ਪ੍ਰੀਤ ਨਗਰ
1 ਦਸੰਬਰ 1985

**ਹਿਰਦੇਪਾਲ ਸਿੰਘ**

# ਤਤਕਰਾ

# ਖ਼ੁਸ਼ਹਾਲੀ ਦਾ ਰਾਜ਼

ਮਨੁੱਖ ਦੀਆਂ ਅਨੇਕਾਂ ਰੀਝਾਂ ਤੇ ਆਦਰਸ਼ ਭਿੰਨ ਭਿੰਨ ਹੋ ਸਕਦੇ ਹਨ, ਪਰ ਖ਼ੁਸ਼ਹਾਲ ਹੋਣ ਦੀ ਰੀਝ ਸਰਬ-ਸਾਂਝੀ ਹੈ। ਮਨੁੱਖ ਹੀ ਨਹੀਂ, ਹਰੇਕ ਜੀਵ ਖ਼ੁਸ਼ਹਾਲ ਹੋਣਾ ਤਾਂਘਦਾ ਹੈ।

ਰਾਜਸੀ ਆਜ਼ਾਦੀ ਲਈ ਸੰਗਰਾਮ, ਵਿਦਿਆ ਲਈ ਸਕੂਲ, ਆਰਥਕ ਸੰਮਤੀ ਲਈ ਸਨਅਤ, ਵਪਾਰ, ਪੂਜਾ ਪਾਠ, ਸਿਮਰਨ ਆਦਿ ਸਭ ਦੀ ਤਹਿ ਵਿਚ ਖ਼ੁਸ਼ਹਾਲ ਹੋਣ ਦੀ ਇੱਛਾ ਹੈ।

ਜੀਵ ਖੇੜਾ ਮੰਗਦਾ ਹੈ, ਬੇ-ਮੁਹਤਾਜ ਹੋਣਾ ਚਾਹੁੰਦਾ ਹੈ, ਅਰੋਗ ਹੋਣ ਤੇ ਕਿਸੇ ਉਪਜਾਊ ਕਿਰਤ ਵਿਚ ਰੁਝੇ ਰਹਿਣ ਤੇ ਚੰਗੇ ਸਾਥ ਲਈ ਲੋਚਦਾ ਹੈ।

ਇਸ ਤੋਂ ਭਿੰਨ ਜ਼ਿੰਦਗੀ ਦਾ ਕੋਈ ਮਨੋਰਥ ਖ਼ਿਆਲ ਕਰਨਾ ਮੁਸ਼ਕਲ ਹੈ। ਮਜ਼੍ਹਬੀ ਸ਼ਬਦਾਂ ਵਿਚ ਈਸ਼ਵਰ ਪ੍ਰਾਪਤੀ ਦਾ ਭਾਵ ਵੀ ਇਹੀ ਅਵਸਥਾ ਹੋ ਸਕਦੀ ਹੈ।

ਹਿੰਦੁਸਤਾਨ ਦੀ ਖ਼ੁਸ਼ਹਾਲੀ ਅੱਜ ਸਾਡੇ ਸਾਰਿਆਂ ਦੀ ਰੀਝ ਹੈ। ਗ਼ੁਲਾਮੀ ਦੇ ਲੰਮੇ ਕਾਲ ਸਮੇਂ ਸਾਡਾ ਦੇਸ਼ ਮੰਦਹਾਲੀ ਦੇ ਛੇਕੜਲੇ ਡੰਡੇ ਤਕ ਥਲੇ ਲਹਿ ਗਿਆ ਸੀ। ਤੇ ਉਹਨੂੰ ਮੁੜ ਖੁਸ਼ਹਾਲੀ ਦੇ ਰਾਹ ਪਾਣਾ ਅੱਜ ਇਕ ਬੜਾ ਹੀ ਵੱਡਾ ਕਾਰਜ ਜਾਪਦਾ ਹੈ।

ਕਿਸੇ ਮੁਲਕ ਦੀ ਖ਼ੁਸ਼ਹਾਲੀ ਦਾ ਨਾਪ ਉਸ ਮੁਲਕ ਦੀ ਅੱਜ ਤਕ ਜਮ੍ਹਾਂ

ਕੀਤੀ ਜਾ ਚੁੱਕੀ ਦੌਲਤ, ਸਾਲਾਨਾ ਨਵੀਂ ਪੈਦਾ ਹੁੰਦੀ ਦੌਲਤ ਤੇ ਮਨੁੱਖਾਂ ਦੀ ਅਰੋਗਤਾ ਤੇ ਸੁਚੱਜਤਾ ਹੁੰਦੀ ਹੈ।

ਜਮ੍ਹਾਂ ਹੋ ਚੁੱਕੀ ਦੌਲਤ ਦੇ ਭਾਗ ਹਨ :— ਜ਼ਮੀਨ ਤੇ ਖਾਣਾਂ, ਮਸ਼ੀਨਰੀ ਤੇ ਪੈਦਾਵਾਰ, ਜਾਨਵਰ, ਕਪੜੇ, ਗਹਿਣੇ, ਗੱਡੀਆਂ, ਸੋਨਾ, ਚਾਂਦੀ, ਸਿੱਕੇ, ਲੋਹਾ, ਰੇਲਾਂ, ਨਹਿਰਾਂ ਆਦਿ।

ਉਪਰਲੀ ਕਿਸਮ ਦੀ ਦੌਲਤ ਭਾਵੇਂ ਸਾਡੇ ਦੇਸ ਦੇ ਸੁਤੰਤਰ ਹੋਣ ਤੋਂ ਬਾਅਦ ਪ੍ਰਤਖ ਤੌਰ ਉਤੇ ਵਧ ਗਈ ਹੈ, ਪਰ ਤਾਂ ਵੀ ਇਹ ਅੱਜ ਦੁਨੀਆ ਦੇ ਬਹੁਤ ਸਾਰੇ ਮੁਲਕਾਂ ਨਾਲ ਟਾਕਰਾ ਨਹੀਂ ਖਾ ਸਕਦੀ।

ਤੇ ਭਾਰਤ ਵਿਚ ਸਾਲਾਨਾ ਨਵੀਂ ਪੈਦਾ ਹੋਈ ਦੌਲਤ ਦਾ ਜਦੋਂ ਉੱਨਤ-ਸ਼ੀਲ ਦੇਸਾਂ ਦੀ ਵਧੀ ਸਾਲਾਨਾ ਨਵੀਂ ਦੌਲਤ ਨਾਲ ਮੁਕਾਬਲਾ ਕਰੀਏ ਤਾਂ ਇਹਦੀ ਵਸੋਂ ਦੀ ਆਮਦਨ ਫ਼ੀ ਸ਼ਖ਼ਸ ਸਾਲਾਨਾ ਵਿਚ ਵਾਧਾ ਬੜਾ ਹੀ ਨਾ-ਗਿਣੌਣਾ ਪ੍ਰਤੀਤ ਹੁੰਦਾ ਹੈ।

ਸਮੁੱਚੀ ਦੌਲਤ ਦਾ ਤਾਂ ਕਹਿਣਾ ਹੀ ਕੀ ਹੈ। ਭਾਵੇਂ ਸਾਡੇ ਦੇਸ ਵਿਚ ਸਨਅਤ ਦਾ ਹੁਣ ਕਾਫ਼ੀ ਪਸਾਰ ਹੋਇਆ ਹੈ, ਤਾਂ ਵੀ ਹਾਲੇ ਤਕ ਸਾਡੇ ਦੇਸ ਦੀ ਵਸੋਂ ਦੀ ਬਹੁਤ ਹੀ ਵੱਡੀ ਸੰਖਿਆ ਪਿੰਡਾਂ ਵਿਚ ਵਸਦੀ ਹੈ ਤੇ ਉਹਦੀ ਬਹੁਤ ਹੀ ਵੱਡੀ ਮਾਤਰਾ ਅਨਪੜ੍ਹ ਹੈ। ਇਸ ਵਸੋਂ ਦੀ ਲਗਭਗ ਤਿੰਨ-ਚੌਥਾਈ ਖੇਤੀ-ਬਾੜੀ ਉਤੇ ਗੁਜ਼ਾਰਾ ਕਰਦੀ ਹੈ, ਅਤੇ ਉਹਦਾ ਮਹੱਤਵ-ਪੂਰਨ ਹਿੱਸਾ ਛੋਟੀ ਕਿਸਾਨੀ ਹੈ। ਇਸੇ ਲਈ ਜੇ ਆਪਣੀ ਸਮੁੱਚੀ ਦੌਲਤ ਨੂੰ ਅਸੀਂ ਆਪਣੀ ਸਮੁੱਚੀ ਆਬਾਦੀ ਵਿਚ ਤਕਸੀਮ ਕਰੀਏ ਤਾਂ ਕੋਈ ਬਹੁਤ ਉੱਜਲ ਤਸਵੀਰ ਸਾਡੇ ਸਾਹਮਣੇ ਨਹੀਂ ਉਭਰਦੀ।

ਅਰੋਗਤਾ ਦੇ ਖੇਤਰ ਵਿਚ ਜੇ ਝਾਤ ਮਾਰੀਏ ਤਾਂ ਕਈ ਇੱਕ ਉਤਸ਼ਾਹ-ਜਨਕ ਤੱਥ ਸਾਹਮਣੇ ਜ਼ਰੂਰ ਆਉਂਦੇ ਹਨ। ਕੌਮੀ ਪੱਧਰ ਉਤੇ ਸਾਡੀ ਸਿਹਤ ਦਾ ਅੱਗੇ ਨਾਲੋਂ ਮਿਆਰ ਉੱਚਾ ਹੋਇਆ ਹੈ। ਸਾਡੀ ਔਸਤ ਉਮਰ ਵੀ ਅੱਗੇ ਨਾਲੋਂ ਵਧੀ ਹੈ। ਪਰ ਦੇਸ ਦੀ ਭਰਪੂਰ ਖ਼ੁਸ਼ਹਾਲੀ ਲਈ ਲੋੜੀਂਦੀ ਅਰੋਗਤਾ ਦੀ ਪੱਧਰ ਉਤੇ ਅਸੀਂ ਹਾਲੇ ਵੀ ਨਹੀਂ ਪੁਜ ਸਕੇ।

ਸੁਚੱਜਤਾ ਦੇ ਖੇਤਰ ਵਿਚ ਸਾਡੀ ਉੱਨਤੀ ਬੜੀ ਵੱਡੀ ਹੈ। ਕਈਆਂ

ਖੇਤਰਾਂ ਵਿਚ ਵਿਸ਼ਵ-ਪੱਧਰ ਦੀ ਸਫਲਤਾ ਦੇ ਮਾਲਕ ਬਣ ਗਏ ਹਾਂ, ਪਰ ਤਦ ਵੀ ਸਾਡੀ ਬਹੁਤੀ ਵਸੋਂ ਅਜੇ ਗੱਡੇ, ਯੱਕੇ, ਚੱਕੀ, ਖਰਾਸ ਤੇ ਘੁਘੂ- ਘੋੜਿਆਂ ਤਕ ਹੀ ਆਪਣੀ ਸਫਲਤਾ ਨੂੰ ਸੀਮਿਤ ਰਖ ਸਕੀ ਹੈ।

ਪਰ ਤਾਂ ਵੀ ਸਾਡੇ ਵਿਚ ਖ਼ੁਸ਼ਹਾਲੀ ਦੀ ਰੀਝ, ਕੁਦਰਤੀ ਤੌਰ 'ਤੇ ਦੂਜਿਆਂ ਨਾਲੋਂ ਵਧ ਹੈ, ਇਸ ਦਾ ਸਬੂਤ ਸਾਡੇ ਮੰਦਰਾਂ, ਮਸਜਿਦਾਂ ਵਿਚ ਰੋਜ਼ਾਨਾ ਸੁਖੀਆਂ ਜਾਂਦੀਆਂ ਸੁਖਣਾਂ ਤੇ ਕੀਤੀਆਂ ਜਾਂਦੀਆਂ ਪ੍ਰਾਰਥਨਾਵਾਂ ਤੋਂ ਮਿਲ ਸਕਦਾ ਹੈ।

ਪਰ ਖ਼ੁਸ਼ਹਾਲੀ ਆ ਕਿਸ ਤਰ੍ਹਾਂ ਸਕਦੀ ਹੈ ? ਆਖਿਆ ਜਾਂਦਾ ਹੈ ਕਿ ਹਰੇਕ ਪ੍ਰਾਪਤੀ ਦੇ ਸਾਧਨ ਹੁੰਦੇ ਹਨ, ਤੇ ਇਹ ਸਾਧਨ ਸਿੱਖੇ ਜਾ ਸਕਦੇ ਹਨ। ਇਹ ਵੀ ਆਖਿਆ ਜਾਂਦਾ ਹੈ ਕਿ ਹਰੇਕ ਹੋਣੀ ਦਾ ਕੋਈ ਕਾਰਨ ਹੁੰਦਾ ਹੈ, ਤੇ ਇਸ ਕਾਰਨ ਵਿਚ ਤਬਦੀਲੀ ਕਰ ਕੇ ਹੋਣੀ ਵਟਾਈ ਜਾ ਸਕਦੀ ਹੈ।

ਕੀ ਅਸੀਂ ਵੀ ਖ਼ੁਸ਼ਹਾਲ ਹੋਣ ਦੇ ਸਾਧਨ ਸਿਖ ਸਕਦੇ ਹਾਂ ? ਕੀ ਅਸੀਂ ਵੀ ਆਪਣੀ ਨਿਰਾਸ਼ਾ ਭਰੀ ਹੋਣੀ ਨੂੰ ਆਸ਼ਾ ਭਰਪੂਰ ਬਣਾ ਸਕਦੇ ਹਾਂ ?

ਮੇਰੀ ਪ੍ਰਾਰਥਨਾ ਹੈ ਕਿ ਅਸੀਂ ਇਹਨਾਂ ਸਤਰਾਂ ਦੇ ਪੜ੍ਹਨ ਵਾਲੇ, ਪ੍ਰਚਲਤ ਠੰਢੇ ਸੀਤ ਹੋ ਚੁੱਕੇ ਖ਼ਿਆਲਾਂ ਨੂੰ ਇੱਕ ਪਾਸੇ ਰੱਖ ਕੇ, ਨਵੀਂ ਰੌਸ਼ਨੀ ਦੇ ਨਿੱਘ ਵਿਚ ਬੇ-ਲਾਗ ਵਿਚਾਰ ਕਰੀਏ। ਪੁਰਾਣੇ ਗ੍ਰੰਥਾਂ ਵਿਚ ਕੀ ਲਿਖਿਆ ਹੈ, ਪੁਰਾਣੇ ਰਿਸ਼ੀਆਂ ਨੇ ਕੀ ਆਖਿਆ ਹੈ, ਸਾਡੇ ਮਜ਼ਬੀ ਮੁਰਸ਼ਦਾਂ ਦੀ ਸਿਖਿਆ ਕੀ ਹੈ — ਦੋ ਘੜੀਆਂ ਲਈ ਇਹਨਾਂ ਸਭਨਾਂ ਗੱਲਾਂ ਨੂੰ ਇੱਕ ਪਾਸੇ ਕਰ ਕੇ, ਨਿਰੋਲ ਅਕਲ ਤੇ ਦਲੀਲ ਨਾਲ ਇਸ ਵਿਸ਼ੇ ਨੂੰ ਸੋਚੀਏ।

## ਪਹਿਲਾ ਨਿਰਣਾ

ਸਭ ਤੋਂ ਪਹਿਲਾਂ ਸਾਨੂੰ ਇਹ ਨਿਰਣਾ ਕਰ ਲੈਣਾ ਚਾਹੀਦਾ ਹੈ, ਕਿ ਸਾਡੇ ਲਈ ਖ਼ੁਸ਼ਹਾਲੀ ਇਸ ਲੋਕ ਦਾ ਸਵਾਲ ਹੈ ਜਾਂ ਪਰਲੋਕ ਦਾ। ਇਹ ਠੀਕ ਹੈ ਕਿ ਸਾਡੇ ਵਿਚੋਂ ਅਨੇਕਾਂ ਨੂੰ ਇਸ ਗੱਲ ਦਾ ਚੰਗੀ ਤਰ੍ਹਾਂ ਪਤਾ ਵੀ ਨਹੀਂ। ਉਹਨਾਂ ਦਾ ਖ਼ਿਆਲ ਹੈ ਕਿ ਪ੍ਰਾਰਥਨਾਵਾਂ ਉਹ ਮੁਕਤੀ, ਸਵਰਗ, ਈਸ਼ਵਰ-

ਦਰਸ਼ਨ ਲਈ ਕਰਦੇ ਹਨ, ਪਰ ਹਕੀਕਤ ਵਿਚ ਉਹਨਾਂ ਦੇ ਸਾਰੇ ਜਤਨ ਇਸ ਦੁਨੀਆ ਵਿਚ ਸੁਖ ਦੀ ਲੋਚਨਾ ਨਾਲ ਕੀਤੇ ਜਾਂਦੇ ਹਨ। ਚੰਗੀ ਔਲਾਦ, ਧਨ, ਅਰੋਗਤਾ, ਖ਼ੁਸ਼ੀ ਤੇ ਸ਼ੋਭਾ ਹੀ, ਕਿਸੇ ਨਾ ਕਿਸੇ ਸ਼ਕਲ ਵਿਚ, ਉਹਨਾਂ ਦੀਆਂ ਮੰਗਾਂ ਹੁੰਦੀਆਂ ਹਨ। ਈਸ਼ਵਰ-ਦਰਸ਼ਨ ਦੀ ਲਗਨ ਵੀ ਸੁਖ ਦੀ ਲਗਨ ਹੀ ਹੁੰਦੀ ਹੈ। ਇਹ ਲਗਨ ਇਸ ਯਕੀਨ ਵਿਚੋਂ ਪੈਦਾ ਹੁੰਦੀ ਹੈ ਕਿ ਸੁਖ ਉਸੇ ਨੂੰ ਮਿਲ ਸਕਦਾ ਹੈ ਜਿਸ ਉਤੇ ਈਸ਼ਵਰ ਪ੍ਰਸੰਨ ਹੁੰਦਾ ਹੈ। ਈਸ਼ਵਰ ਮਾਨੋ ਸੁਖ ਦਾ ਮਜ਼ਬੀ ਨਾਮ ਹੈ। ਆਪਣੀ ਖ਼ੁਸ਼ਹਾਲੀ ਲਈ ਈਸ਼ਵਰ ਦੀ ਪ੍ਰਸੰਨਤਾ ਦੀ ਯਾਚਨਾ ਦਿਲ ਵਿਚ ਪੈਦਾ ਹੁੰਦੀ ਹੈ।

ਜੇ ਮੇਰੇ ਪਾਠਕਾਂ ਨੇ ਠਰ੍ਹੰਮੇ ਤੇ ਦਲੀਲ ਨਾਲ ਆਪਣੀਆਂ ਤੇ ਆਪਣੇ ਸਾਥੀਆਂ ਦੀਆਂ ਇਛਾਵਾਂ ਨੂੰ ਫੋਲ ਕੇ ਨਿਰਣਾ ਕਰਨ ਦਾ ਜਤਨ ਕੀਤਾ ਹੈ, ਤਾਂ ਉਹ ਮੇਰੇ ਨਾਲ ਸਹਿਮਤ ਹੋਣਗੇ ਕਿ ਜ਼ਿੰਦਗੀ ਦੀ ਮੂਲ ਪ੍ਰੇਰਨਾ ਇਸ ਲੋਕ ਦੇ ਸੁਖ ਵਿਚੋਂ ਪੈਦਾ ਹੁੰਦੀ ਹੈ।

ਇਹਨਾਂ ਹੀ ਸੁਖਾਂ ਲਈ ਲੋਕ ਪਾਠ-ਪੂਜਾ ਕਰਦੇ, ਸੰਤਾਂ ਦੀ ਸੇਵਾ ਕਰਦੇ, ਸਮਾਧੀਆਂ ਲਾਉਂਦੇ ਤੇ ਮਾਲਾਵਾਂ ਫੇਰਦੇ ਹਨ। ਇਹ ਮਜ਼ਬੀ ਸਾਧਨ ਅਸੀਂ ਅਨੇਕਾ ਸਦੀਆਂ ਤੋਂ ਵਰਤੀ ਚਲੇ ਆ ਰਹੇ ਹਾਂ। ਪਰ ਇਹਨਾਂ ਨੇ ਸਾਡੇ ਵਿਚ ਉਹ ਜ਼ਿਹਨੀਅਤ ਪੈਦਾ ਕਰ ਦਿੱਤੀ ਹੈ ਜਿਹੜੀ ਗ਼ੁਲਾਮੀ ਤੇ ਗਰੀਬੀ ਨੂੰ ਭਾਵੀ ਮੰਨ ਕੇ ਉਸ ਤੋਂ ਗਿਲਾਨੀ ਨਹੀਂ ਕਰਦੀ। ਅਸੀਂ ਜੋ ਕੁਝ ਹਾਂ, ਨਿਰਸੰਦੇਹ ਆਪਣੇ ਸਾਧਨਾਂ ਦਾ ਨਤੀਜਾ ਹਾਂ। ਸਾਡੀ ਵਰਤਮਾਨ ਕਿਸਮਤ ਸਾਡੇ ਕਰਮਾਂ ਦਾ ਫਲ ਹੈ।

ਪਰ ਅਜੇ ਵੀ ਇਹੋ ਜਿਹੇ ਲੋਕ ਹਨ ਜਿਹੜੇ ਸਾਡੇ ਨੀਵੇਂ ਜੀਵਨ-ਪਧਰ ਦਾ ਕਾਰਨ ਇਹ ਦੱਸਦੇ ਹਨ ਕਿ ਸਾਡੇ ਵਿਚ ਮਜ਼੍ਹਬ ਘਟਦਾ ਜਾ ਰਿਹਾ ਹੈ, ਜਾਂ ਸਾਡੀ ਆਸਤਕਤਾ ਡੋਲ ਰਹੀ ਹੈ।

ਸਾਨੂੰ ਚਾਹੀਦਾ ਇਹ ਹੈ ਕਿ ਇੱਕ ਸਿਆਣੇ ਵਿਹਾਰੀ ਵਾਂਗ ਇਕ-ਚਿਤ ਹੋ ਕੇ ਆਪਣੀ ਸਾਰੀ ਕਾਰਗੁਜ਼ਾਰੀ ਦਾ ਮੁਤਾਲਿਆ ਕਰੀਏ, ਤੇ ਕਾਮਯਾਬੀ ਲਈ ਲੋੜੀਂਦੀਆਂ ਤਬਦੀਲੀਆਂ ਕਰਨ ਤੋਂ ਝਿਜਕੀਏ ਨਾ, ਅਤੇ ਨਵੀਆਂ ਕਾਢਾਂ ਤੋਂ ਲਾਭ ਉਠਾਈਏ। ਜੇ ਪੁਰਾਣੀਆਂ ਮਸ਼ੀਨਾਂ ਬਹੁਤਾ ਬਾਲਣ ਬਾਲਦੀਆਂ ਹਨ ਤਾਂ

ਉਹਨਾਂ ਨੂੰ ਰਦ ਕਰ ਕੇ ਨਵੀਆਂ ਮਸ਼ੀਨਾਂ ਲਾਈਏ।

ਆਓ, ਆਪਣੇ ਪਿੰਡਾਂ ਵਲ ਵੇਖੀਏ, ਆਪਣੇ ਪੇਂਡੂਆਂ ਦਾ ਧਿਆਨ ਕਰੀਏ, ਆਪਣੀ ਕੱਟੀ ਲੰਮੇ ਸਮੇਂ ਦੀ ਗ਼ੁਲਾਮੀ ਦਾ ਚੇਤਾ ਕਰੀਏ ਤੇ ਆਪਣੀ ਜੀਵਨ-ਜਾਚ ਨੂੰ ਪਰਖੀਏ।

ਮੰਤ੍ਰਾਂ ਟੂਣਿਆਂ ਨਾਲ ਕਿਸੇ ਮੁਲਕ ਨੇ ਖ਼ੁਸ਼ਹਾਲੀ ਪ੍ਰਾਪਤ ਨਹੀਂ ਕੀਤੀ, ਨਾ ਆਰਤੀਆਂ ਤੇ ਨੁਮਾਜ਼ਾਂ ਨਾਲ। ਖ਼ੁਸ਼ਹਾਲੀ ਕੋਈ ਜਾਦੂ ਨਹੀਂ, ਨਾ ਕਿਸੇ ਦੀ ਮਿਹਰ ਹੈ, ਨਾ ਕਰਾਮਾਤ। ਇਹ ਕੁਦਰਤ ਦੇ ਖ਼ਜ਼ਾਨਿਆਂ ਨੂੰ ਫੋਲ ਕੇ ਆਪਣੀਆਂ ਲੋੜਾਂ ਪੂਰੀਆਂ ਕਰ ਸਕਣ ਦੀ ਜਾਚ ਹੈ। ਇਹ ਜਾਚ ਨਾਸਤਕਾਂ ਨੂੰ ਵੀ ਆ ਸਕਦੀ ਹੈ, ਤੇ ਆਸਤਕਾਂ ਨੂੰ ਵੀ। ਇਸ ਦਾ ਨਿਰਭਰ ਪੰਜਾਂ ਗੱਲਾਂ ਉਤੇ ਹੈ:—

1. ਆਪਣੇ ਮੁਲਕ ਦੇ ਕੁਦਰਤੀ ਵਸੀਲੇ।
2. ਸਾਇੰਸ ਦਾ ਗਿਆਨ।
3. ਮੁਲਕ ਦੀ ਸਮੁੱਚੀ ਦੌਲਤ।
4. ਮੁਲਕ ਦੇ ਮਨੁੱਖਾਂ ਦੀ ਲਿਆਕਤ।
5. ਚੰਗੇ ਆਦਰਸ਼।

## ਕੁਦਰਤੀ ਵਸੀਲੇ

ਇਹ ਵਸੀਲੇ ਘਟ ਜਾਂ ਵਧ ਹਰ ਮੁਲਕ ਵਿਚ ਹੁੰਦੇ ਹਨ। ਬਾਰਸ਼, ਜ਼ਮੀਨ ਦੀ ਜ਼ਰਖ਼ੇਜ਼ੀ, ਜਲ-ਵਾਯੂ, ਦਰਿਆ, ਲੋਹੇ ਤੇ ਕੋਇਲੇ ਅਤੇ ਹੋਰ ਧਾਤਾਂ ਦੀਆਂ ਖਾਣਾਂ, ਜੰਗਲ ਤੇ ਉਹ ਸਾਰੇ ਸਾਮਾਨ ਜਿਹੜੇ ਕੁਦਰਤ ਬਿਨਾਂ ਕੀਮਤ ਸਾਨੂੰ ਦੇਂਦੀ ਹੈ।

ਕੁਦਰਤੀ ਵਸੀਲਿਆਂ ਨੂੰ ਅਸੀਂ ਵਧਾ ਨਹੀਂ ਸਕਦੇ, ਪਰ ਇਹਨਾਂ ਨੂੰ ਸਿਆਣੀ ਤਰ੍ਹਾਂ ਵਰਤ ਕੇ ਵਧ ਤੋਂ ਵਧ ਲਾਭ ਉਠਾ ਸਕਦੇ ਹਾਂ। ਇਹ ਠੀਕ ਹੈ ਕਿ ਜਿਥੇ ਜ਼ਮੀਨ ਜ਼ਰਖ਼ੇਜ਼ ਹੋਵੇਗੀ ਜਾਂ ਹੋਰ ਚੰਗੇ ਵਸੀਲੇ ਹੋਣਗੇ, ਉਥੇ ਲੋਕ ਵਧੇਰੇ ਖ਼ੁਸ਼ਹਾਲ ਰਹਿ ਸਕਣਗੇ। ਉੱਜੜੇ ਸਹਿਰਾਵਾਂ ਤੇ ਪਹਾੜਾਂ ਵਿਚ ਜ਼ਿੰਦਗੀ

ਬਹੁਤ ਖੁਸ਼ਹਾਲ ਨਹੀਂ ਹੋ ਸਕਦੀ, ਨਾ ਮਨੁੱਖ ਨੂੰ ਕੁਦਰਤ ਉਤੇ ਕਾਬੂ ਪਾਣ ਦੀ ਪ੍ਰੇਰਨਾ ਉਠਦੀ ਹੈ, ਨਾ ਉਸ ਨੂੰ ਬਹੁਤਾ ਗਿਆਨ ਪ੍ਰਾਪਤ ਹੁੰਦਾ ਹੈ।

ਕੁਦਰਤੀ ਵਸੀਲੇ ਠੀਕ ਸੀਮਤ ਹਨ। ਕੋਇਲਾ ਵੀ ਕਿਸੇ ਦਿਨ ਮੁੱਕ ਜਾਏਗਾ, ਤੇ ਲੋਹਾ ਵੀ, ਪਰ ਓਦੋਂ ਤਕ ਮਨੁੱਖ ਕਈ ਹੋਰ ਵਸੀਲੇ ਨਵੇਂ ਲੱਭ ਚੁੱਕਾ ਹੋਵੇਗਾ। ਕੋਇਲੇ ਦੇ ਮੁੱਕਣ ਤੋਂ ਪਹਿਲਾਂ ਮਨੁੱਖ ਹਵਾ ਪਾਣੀ ਨਾਲ ਲੋੜੀਂਦੀ ਬਿਜਲੀ ਪੈਦਾ ਕਰ ਸਕਿਆ ਕਰੇਗਾ। ਹਵਾ ਪਾਣੀ ਦੇ ਛੁਟ ਸੂਰਜ ਦੀਆਂ ਕਿਰਨਾਂ ਇੱਕ ਅਮੁੱਕ ਵਸੀਲਾ ਹੈ। ਸੂਰਜੀ ਕਿਰਨਾਂ ਦੀ ਤਾਕਤ ਨਾਲ ਇੰਜਣ ਚਲਿਆ ਕਰਨਗੇ। ਸੂਰਜ ਦੀਆਂ ਕਿਰਨਾਂ ਤੋਂ ਵੀ ਬਹੁਤ ਹੋਣਹਾਰ ਵਸੀਲਾ ਪਰਮਾਣੂ ਸ਼ਕਤੀ ਹੈ। ਇੱਕ ਇੱਟ ਵਿਚ ਏਨੀ ਤਾਕਤ ਕੈਦ ਹੈ ਜਿੰਨੀ ਕੋਇਲੇ ਦੀ ਇਕ ਪੂਰੀ ਖਾਣ ਵਿਚ। ਇੱਕ ਇੱਕ ਸਾਹ ਜਿਹੜਾ ਅਸੀਂ ਲੈ ਰਹੇ ਹਾਂ, ਇਸ ਵਿਚ ਏਨੀ ਤਾਕਤ ਹੈ, ਕਿ ਉਹ ਦੁਨੀਆ ਦੀਆਂ ਵਰਕਸ਼ਾਪਾਂ ਚਲਾ ਸਕਦਾ ਹੈ। ਇਕ ਤਾਂਬੇ ਦੇ ਪੈਸੇ ਵਿਚ ਅਠ ਕਰੋੜ ਘੋੜੇ ਦੀ ਤਾਕਤ ਦੇ ਬਰਾਬਰ ਪਰਮਾਣੂ ਸ਼ਕਤੀ ਹੈ!

## ਸਾਇੰਸ

ਸਿਰਫ਼ ਸਾਇੰਸ ਦੀ ਸਹਾਇਤਾ ਨਾਲ ਅਸੀਂ ਆਪਣੇ ਕੁਦਰਤੀ ਵਸੀਲਿਆਂ ਦੀ ਚੰਗੀ ਵਰਤੋਂ ਕਰ ਸਕਦੇ ਹਾਂ। ਮਜ਼ਬੀ ਲੋਕਾਂ ਵਿਚੋਂ ਕਈ ਸਾਇੰਸ ਨੂੰ ਕੋਸਦੇ ਤੇ ਬੁਰਾਈਆਂ ਦਾ ਸੋਮਾ ਆਖਦੇ ਹਨ। ਪਰ ਇੱਕ ਮਿੰਟ ਦਾ ਵਿਚਾਰ ਸਚਾਈ ਨੂੰ ਸਪਸ਼ਟ ਕਰ ਦੇਵੇਗਾ। ਦੁਨੀਆ ਦੀ ਆਬਾਦੀ ਵਧਦੀ ਜਾ ਰਹੀ ਹੈ, ਤੇ ਜੇ ਵਿਗਿਆਨਕ ਸੰਤਾਨ-ਬਧ ਦਾ ਅਮਲ ਨਾ ਕੀਤਾ ਜਾਏ ਤਾਂ ਡਰ ਹੈ ਕਿ ਕਿਸੇ ਦਿਨ, ਬਾਵਜੂਦ ਸਾਇੰਸ ਦੇ, ਧਰਤੀ ਆਪਣੇ ਜੀਵਾਂ ਦਾ ਗੁਜ਼ਾਰਾ ਨਹੀਂ ਕਰ ਸਕੇਗੀ। ਜਿਸ ਮੁਲਕ ਵਿਚ ਪੰਜ ਸੌ ਵਰ੍ਹੇ ਹੋਏ ਦਸ ਜਾਂ ਪੰਦਰਾਂ ਕਰੋੜ ਆਬਾਦੀ ਸੀ, ਉਥੇ ਅੱਜ ਚਾਲ੍ਹੀ ਜਾਂ ਪੰਜਾਹ ਕਰੋੜ ਆਬਾਦੀ ਹੋ ਗਈ ਹੈ। ਦਸ ਕਰੋੜ ਆਦਮੀ ਦੇ ਵੇਲੇ ਮੁਲਕ ਦੀ ਸਮੁੱਚੀ ਦੌਲਤ ਪ੍ਰਤੀ ਜੀਅ ਏਨੀ ਨਹੀਂ ਸੀ, ਜਿੰਨੀ ਅੱਜ ਹੈ। ਅਮਰੀਕਾ ਵਿਚ ਇੱਕ ਸਦੀ ਪਹਿਲੋਂ ਜਿੰਨੀ ਦੌਲਤ ਸੀ, ਉਸ ਨੂੰ

ਉਸ ਵੇਲੇ ਦੀ ਆਬਾਦੀ ਵਿਚ ਵੰਡਿਆਂ, ਅੱਜ ਦੀ ਪ੍ਰਤੀ ਜੀਅ ਵੰਡ ਨਾਲੋਂ ਛੇਵਾਂ ਹਿੱਸਾ ਆਉਂਦਾ ਹੈ। ਭਾਵੇਂ ਹੁਣ ਓਥੇ ਆਬਾਦੀ ਦੂਣੀ ਨਾਲੋਂ ਵੀ ਵਧ ਹੋ ਗਈ ਹੈ, ਪਰ ਫੇਰ ਵੀ ਹਰੇਕ ਜੀਅ ਨੂੰ ਉਦੋਂ ਨਾਲੋਂ ਛੇ ਗੁਣਾਂ ਵਧੇਰੀ ਜਾਇਦਾਦ ਹਿੱਸੇ ਵਿਚ ਆ ਸਕਦੀ ਹੈ।

ਜਿਸ ਟੁਕੜੇ ਜ਼ਮੀਨ ਉਤੇ ਪੰਦਰਾਂ ਹਜ਼ਾਰ ਆਦਮੀ ਮਸਾਂ ਗੁਜ਼ਾਰਾ ਕਰ ਸਕਦੇ ਸਨ, ਉਥੇ ਅੱਜ ਪੰਦਰਾਂ ਲੱਖ ਆਦਮੀ ਅਮੀਰਾਨਾ ਜੀਵਨ ਬਸਰ ਕਰ ਰਹੇ ਹਨ। ਇਹ ਕਰਿਸ਼ਮਾ ਸਿਰਫ਼ ਸਾਇੰਸ ਦਾ ਹੈ। ਵਧਦੀ ਆਬਾਦੀ ਦੀ ਗੁਜ਼ਰਾਨ ਸਿਰਫ਼ ਸਾਇੰਸ ਦੇ ਜ਼ਰੀਏ ਹੀ ਹੋ ਸਕਦੀ ਹੈ। ਸਾਇੰਸ ਬਿਨਾਂ ਗੁੰਜਾਨ ਆਬਾਦੀ ਹਮੇਸ਼ਾਂ ਗ਼ਰੀਬ ਅਤੇ ਬੀਮਾਰੀ ਨਾਲ ਮਰੂੰ ਮਰੂੰ ਕਰਦੀ ਰਹੇਗੀ।

ਸਾਇੰਸ ਬਿਨਾਂ ਕਿਸੇ ਮੁਲਕ ਨੂੰ ਖ਼ੁਸ਼ਹਾਲੀ ਦੀ ਆਸ ਨਹੀਂ ਰਖਣੀ ਚਾਹੀਦੀ। ਉਹ ਸਭ ਲੋਕ ਸ੍ਵੈ-ਧੋਖੇ ਦੇ ਸ਼ਿਕਾਰ ਹਨ, ਜਿਹੜੇ ਰੇਲਾਂ, ਮੋਟਰਾਂ, ਲਾਰੀਆਂ ਵਰਤਦੇ ਹਨ; ਘਰਾਂ ਵਿਚ ਗਰਾਮੋਫ਼ੋਨ, ਰੇਡੀਓ ਰਖਦੇ ਹਨ; ਸਿਨੇਮੇ ਜਾਂਦੇ ਹਨ; ਬਾਹਰ ਦੇ ਮੁਲਕਾਂ ਤੋਂ ਆਉਣ ਵਾਲੀ ਡਾਕ ਉਡੀਕਦੇ ਹਨ ਤੇ ਸੰਤਾਨ ਨੂੰ ਪ੍ਰਦੇਸਾਂ ਵਿਚ ਵਿਦਿਆ ਪੜ੍ਹਾਣ ਲਈ ਘਲਦੇ ਹਨ — ਪਰ ਫੇਰ ਵੀ ਸਾਇੰਸ ਨੂੰ ਮਾਦਾ-ਪ੍ਰਸਤੀ ਆਖ ਕੇ ਛੁਟਿਆਂਦੇ ਹਨ ਤੇ ਮੁਲਕ ਦੀ ਵਸੋਂ ਦੀ ਭਾਰੀ ਗਿਣਤੀ ਦੇ ਨੀਵੇਂ ਜੀਵਨ-ਪੱਧਰ ਦਾ ਕਾਰਨ ਮਜ਼੍ਹਬੀ ਸਿਖਿਆ ਦਾ ਘਾਟਾ ਦੱਸਦੇ ਹਨ।

ਅਸੀਂ ਅੱਜ ਸਾਇੰਸ ਖਾ ਰਹੇ ਹਾਂ, ਸਾਇੰਸ ਪਹਿਨ ਰਹੇ ਹਾਂ, ਸਾਇੰਸ ਉਤੇ ਚੜ੍ਹ ਕੇ ਸਫ਼ਰ ਕਰ ਰਹੇ ਹਾਂ, ਤੇ ਸਾਇੰਸ ਹੀ ਸਾਡਾ ਦਿਲ-ਬਹਿਲਾਵਾ ਹੈ। ਉਸ ਘਰ ਨੂੰ ਤੁਸੀਂ ਕਿਹੋ ਜਿਹਾ ਸਮਝੋਗੇ, ਜਿਸ ਦੇ ਜੀਅ ਨਾ ਤੇ ਰੇਲ ਉਤੇ ਚੜ੍ਹੇ ਹਨ, ਨਾ ਉਹਨਾਂ ਮੋਟਰ ਵੇਖੀ ਹੈ, ਨਾ ਰੇਡੀਓ ਸੁਣਿਆ ਹੈ, ਨਾ ਉਹਨਾਂ ਨੂੰ ਕਦੇ ਰੇਲ ਰਾਹੀਂ ਕੋਈ ਚਿੱਠੀ ਪਹੁੰਚੀ ਹੈ, ਨਾ ਉਹਨਾਂ ਕਦੇ ਅਖ਼ਬਾਰ ਪੜ੍ਹੀ ਹੈ ?

ਖ਼ੁਸ਼ਹਾਲੀ ਦਾ ਸਰਬੋਤਮ ਜ਼ਰੀਆ ਸ਼ਾਇੰਸ ਹੈ। ਸਾਇੰਸ ਹੀ ਆਉਣ ਵਾਲੀਆਂ ਨਸਲਾਂ ਦਾ ਮਜ਼੍ਹਬ ਹੋਵੇਗਾ। ਜੇ ਅਸੀਂ ਚਾਹੁੰਦੇ ਹਾਂ ਸਾਡਾ ਮੁਲਕ ਖ਼ੁਸ਼ਹਾਲ ਹੋਵੇ, ਤਾਂ ਹਰ ਕਿਸਮ ਦੇ ਵਹਿਮ ਭਰਮ ਤਿਆਗ ਕੇ ਸਾਨੂੰ ਸਾਇੰਸ

ਦੀ ਸ਼ਰਨ ਲੈਣੀ ਚਾਹੀਦੀ ਹੈ। ਸਾਇੰਸ ਅੰਧ-ਵਿਸ਼ਵਾਸ ਨੂੰ ਰੌਸ਼ਨ ਕਰਦੀ ਹੈ, ਹਰੇਕ ਹੋਣੀ ਦਾ ਅਰਥ ਸਮਝਾਂਦੀ ਹੈ, ਬੇ-ਯਕੀਨੀ ਦੂਰ ਕਰਦੀ ਹੈ, ਡਰ ਹਟਾਂਦੀ, ਤੇ ਗਿਆਨ ਦੇ ਕੇ ਦਲੇਰ ਕਰਦੀ ਹੈ। ਸਾਇੰਸ ਹੀ ਜ਼ਿੰਦਗੀ ਨੂੰ ਬੀਮਾਰੀਆਂ ਤੋਂ ਨਿਸਚਿੰਤ ਕਰ ਸਕਦੀ ਤੇ ਬੋਲੌੜੀ ਪੀੜਾ ਹਟਾ ਸਕਦੀ ਹੈ।

ਆਪਣੇ ਵਰਤਮਾਨ ਸਕੂਲਾਂ ਵਿਚ ਪੁਰਾਣੇ ਤਰੀਕੇ ਦੀ ਮਜ਼੍ਹਬੀ ਵਿਦਿਆ ਰਾਹੀਂ ਬੱਚਿਆਂ ਦੇ ਦਿਮਾਗ਼ਾਂ ਵਿਚ ਵਹਿਮਾਂ ਦਾ ਸਤਿਕਾਰ ਪੈਦਾ ਕਰਨਾ, ਆਪਣੇ ਮੁਲਕ ਨਾਲ ਧਰੋਹ ਕਰਨਾ ਹੈ। ਜਿਹੜੇ ਪਰਚਾਰਕ, ਮੁੱਲਾਂ, ਪਾਂਧੇ ਈਸ਼ਵਰ ਦੇ ਨਾਮ ਉਤੇ ਫ਼ਰਜ਼ੀ ਨਰਕਾਂ, ਸਵਰਗਾਂ, ਤੇ ਧਰਮ-ਕਚਹਿਰੀਆਂ ਦੇ ਵਹਿਮ ਖਿਲਾਰ ਰਹੇ ਹਨ, ਉਹ ਮੁਲਕ ਤੇ ਸਾਥੀਆਂ ਨੂੰ ਧੋਖਾ ਦੇ ਰਹੇ ਹਨ।

ਪੁਰਾਣੇ ਖ਼ਿਆਲਾਂ ਦੇ ਅਸਰ ਹੇਠਾਂ ਜਿੰਨੀ ਉੱਨਤੀ ਲੱਖਾਂ ਵਰ੍ਹਿਆਂ ਵਿਚ ਮਨੁੱਖ ਕਰ ਸਕਿਆ ਸੀ, ਉਸ ਨਾਲੋਂ ਬਹੁਤੀ ਉੱਨਤੀ ਸੌ ਸਾਲਾਂ ਵਿਚ ਸਾਇੰਸ ਦੇ ਅਸਰ ਹੇਠਾਂ ਹੋਈ ਹੈ। ਪਿਛਲੀ ਸਦੀ ਨੂੰ 'ਅਦਭੁਤ ਸਦੀ' ਆਖਿਆ ਜਾਂਦਾ ਹੈ।

## ਮੁਲਕ ਦੀ ਸਮੁੱਚੀ ਦੌਲਤ

ਹਰ ਮੁਲਕ ਦੇ ਆਦਮੀ ਹਰ ਰੋਜ਼ ਦੌਲਤ ਪੈਦਾ ਕਰਦੇ ਹਨ। ਕਈ ਮੁਲਕ ਆਪਣੀ ਸਾਰੀ ਕਮਾਈ ਖ਼ਰਚ ਲੈਂਦੇ ਹਨ, ਤੇ ਕਈਆਂ ਕੋਲ ਰੋਜ਼ਾਨਾ ਕੁਝ ਬੱਚਤ ਹੋ ਜਾਂਦੀ ਹੈ। ਇਹ ਬਚਤ ਜਮ੍ਹਾਂ ਹੋ ਹੋ ਕੇ ਸਮੁੱਚੀ ਦੌਲਤ ਬਣਦੀ ਹੈ। ਕਈ ਮੁਲਕ ਇਸ ਵਧਦੀ ਬੱਚਤ ਨਾਲ ਮਾਲਾ-ਮਾਲ ਹੋ ਗਏ ਹਨ।

ਤੇ ਜਿੰਨਾ ਕਿਸੇ ਮੁਲਕ ਕੋਲ ਧਨ ਹੁੰਦਾ ਹੈ, ਓਨੀ ਹੀ ਦੁਨੀਆ ਵਿਚ ਉਸ ਦੀ ਕਦਰ ਹੁੰਦੀ ਹੈ। ਜਿਸ ਮੁਲਕ ਕੋਲ ਧਨ ਬਹੁਤਾ ਹੁੰਦਾ ਹੈ, ਉਹਦੀ ਪੁੱਛ ਦੁਨੀਆ ਵਿਚ ਬਹੁਤੀ ਹੁੰਦੀ ਹੈ। ਜਿਸ ਮੁਲਕ ਕੋਲ ਧਨ ਥੋੜ੍ਹਾ ਹੁੰਦਾ ਹੈ, ਉਸ ਦਾ ਦੁਨੀਆ ਵਿਚ ਭਾਰ ਵੀ ਥੋੜ੍ਹਾ ਹੁੰਦਾ ਹੈ।

ਜੇ ਅਸੀਂ ਹਿੰਦੁਸਤਾਨ ਨੂੰ ਦੁਨੀਆ ਦੀ ਗਿਣਤੀ ਵਿਚ ਲਿਆਉਣਾ ਚਾਹੁੰਦੇ ਹਾਂ, ਤਾਂ ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਮੁਲਕ ਦਾ ਧਨ ਵਧਾਈਏ।

ਰੇਲਾਂ ਵਧ ਹੋਣ, ਮੋਟਰਾਂ ਵਧ ਹੋਣ, ਧਾਤਾਂ ਵਧ ਹੋਣ, ਪੱਕੇ ਪਿੰਡ ਤੇ ਪੱਕੀਆਂ ਸੜਕਾਂ ਵਧ ਹੋਣ, ਅਨਾਜ ਦੀ ਬਹੁਲਤਾ ਹੋਵੇ, ਫਲ ਫੁੱਲ ਹੋਵਣ, ਛਾਪੇਖ਼ਾਨੇ ਤੇ ਕਿਤਾਬਾਂ ਹੋਣ, ਚੰਗੀ ਕੀਮਤ ਦੇ ਜਾਨਵਰ ਹੋਣ, ਜਹਾਜ਼ ਹੋਣ, ਮੰਡੀਆਂ ਹੋਣ, ਕਪੜਾ ਹੋਵੇ। ਸਿਰਫ਼ ਆਪਣੀ ਲੋੜ ਜਿੰਨਾ ਹੀ ਨਹੀਂ, ਸਗੋਂ ਬਹੁਤ ਜ਼ਿਆਦਾ। ਜੋ ਵਰਤਿਆ ਗਿਆ ਉਹ ਮੁਕ ਗਿਆ, ਅਮੀਰੀ ਦੀ ਇਮਾਰਤ ਬੱਚਤ ਦੀਆਂ ਇੱਟਾਂ ਨਾਲ ਉਸਾਰੀ ਜਾ ਸਕਦੀ ਹੈ।

ਇਹ ਦੌਲਤ ਪੈਦਾਵਾਰ ਵਧਾਇਆਂ ਹੀ ਵਧ ਸਕਦੀ ਹੈ। ਮੰਦਰਾਂ ਵਿਚ ਜਾ ਕੇ ਟੱਲੀਆਂ ਵਜਾਣ ਜਾਂ ਫੁੱਲ ਚਾੜ੍ਹਣ ਨਾਲ ਗੁਰਬਤ ਪੈਦਾ ਹੁੰਦੀ ਹੈ। ਸਮਾਂ ਹੀ ਦੌਲਤ ਹੈ। ਸਮੇਂ ਦੀਆਂ ਅਨੇਕਾਂ ਸੁਨਹਿਰੀ ਘੜੀਆਂ ਮੰਦਰਾਂ ਦੀਆਂ ਪ੍ਰਕਰਮਾਂ ਵਿਚ ਗੁਆਈਆਂ ਜਾ ਰਹੀਆਂ ਹਨ। ਇਹਨਾਂ ਘੜੀਆਂ ਵਿਚ ਮੁਲਕ ਲਈ ਧਨ ਪੈਦਾ ਕਰਨਾ ਚਾਹੀਦਾ ਹੈ। ਹਰੇਕ ਇਸਤ੍ਰੀ ਮਰਦ ਸ਼ਹਿਦ ਦੀ ਮੱਖੀ ਵਾਂਗ ਕੰਮ ਕਰੇ, ਆਪਣੇ ਆਪ ਨੂੰ ਅਰੋਗ ਰਖੇ, ਸੁਚੱਜਾ ਬਣਾਏ, ਤੇ ਮੁਲਕ ਦੇ ਖ਼ਜ਼ਾਨੇ ਭਰੇ, ਲੁਟ ਕੇ ਨਹੀਂ, ਬਾਹਰਲੇ ਮੁਲਕਾਂ ਨੂੰ ਕੰਗਾਲ ਕਰ ਕੇ ਨਹੀਂ, ਸਿਰਫ਼ ਆਪਣੀ ਧਰਤੀ ਵਿਚੋਂ ਆਪਣੀ ਸੁਚੱਜਤਾ ਨਾਲ ਕੱਢ ਕੇ।

ਹਰੇਕ ਇਸਤ੍ਰੀ ਮਰਦ ਇਸ ਖ਼ਿਆਲ ਨਾਲ ਕੰਮ ਕਰੇ ਕਿ ਉਸ ਨੇ ਮੁਲਕ ਦੀ ਅਮੀਰੀ ਵਿਚ ਕੋਈ ਵਾਧਾ ਕਰਨਾ ਹੈ। ਖਾ, ਪਕਾ, ਪਹਿਣ ਕੇ ਸਮਾਂ ਲੰਘਾ ਛੱਡਣਾ ਉਮਰ ਬੇਅਰਥ ਬਿਤਾ ਛੱਡਣਾ ਹੈ। ਆਪਣੀ ਲੋੜ ਨਾਲੋਂ ਬਹੁਤੀ ਪੈਦਾਵਾਰ ਕਰੋ, ਜੁਰਾਬਾਂ ਬੁਣੋ, ਕਪੜਾ ਤਿਆਰ ਕਰੋ, ਕਿਤਾਬਾਂ ਬਣਾਓ, ਮਕਾਨ ਉਸਾਰੋ, ਪੁੱਲ ਉਸਾਰੋ, ਬੂਟੇ ਉਗਾਓ — ਜ਼ਰੂਰ ਕੁਝ ਪੈਦਾ ਕਰੋ ਤੇ ਮੁਲਕ ਦੇ ਖ਼ਜ਼ਾਨੇ ਵਿਚ ਜਮ੍ਹਾਂ ਕਰੋ।

ਖ਼ੁਸ਼ਹਾਲੀ ਦਾ ਰਾਜ਼ ਪੈਦਾਵਾਰ ਹੈ। ਨੰਗੇ ਬਦਨ ਤੇ ਨੰਗੇ ਪੈਰ ਤੁਹਾਡਾ ਆਦਰਸ਼ ਨਹੀਂ ਹੋਣਾ ਚਾਹੀਦਾ। ਜਿੰਨੀਆਂ ਖੇਡਾਂ, ਵਿਹਲ ਤੇ ਏਕਾਂਤ ਤੁਹਾਡੀ ਉਪਜਾਊ ਸ਼ਕਤੀ ਨੂੰ ਤਾਜ਼ਾ ਤੇ ਮਜ਼ਬੂਤ ਕਰਨ ਲਈ ਚਾਹੀਦੀਆਂ ਹਨ, ਓਨੀਆ ਤੋਂ ਵਧ ਇਕ ਪਲ ਵੀ ਅਕਾਰਥ ਨਾ ਗੁਆਇਆ ਜਾਏ।

ਆਪਣੇ ਦੁਆਲਿਓਂ ਕੋਈ ਕੰਮ ਲੱਭੋ — ਕੁਝ ਕਰੋ — ਕੁਝ ਸਿਖੋ। ਨਿਕੰਮੇ ਇਸਤ੍ਰੀ ਆਦਮੀ ਨਾਲੋਂ ਵਧੇਰੇ ਕੋਝਾ ਦ੍ਰਿਸ਼ ਘਟ ਹੀ ਕੋਈ ਹੋਵੇਗਾ।

# ਮਨੁੱਖਾਂ ਦੀ ਲਿਆਕਤ

ਜਿੰਨੀ ਕਿਸੇ ਦੀ ਲਿਆਕਤ ਓਨੀ ਹੀ ਉਸ ਦੀ ਉਪਜਾਊ ਸ਼ਕਤੀ। ਬੜੀ ਦੁਖਦਾਈ ਗੱਲ ਹੈ ਕਿ ਅਸਾਂ ਆਪਣੀਆਂ ਕੀਮਤਾਂ ਇਸ ਤਰ੍ਹਾਂ ਉਲਟ ਪਲਟ ਕਰ ਦਿੱਤੀਆਂ ਹਨ ਕਿ ਮੋਟਰ, ਰੇਡੀਓ, ਸੀਉਣ ਵਾਲੀ ਮਸ਼ੀਨ, ਬਾਈਸਿਕਲ ਆਦਿ ਬਣਾਨ ਵਾਲੇ ਕਾਰੀਗਰਾਂ ਨਾਲੋਂ ਵੀ ਅਸੀਂ ਇਕ ਨਿਕੰਮੇ ਸਾਧੂ, ਪੁਜਾਰੀ, ਜਾਂ ਮਜੌਰ ਨੂੰ ਵਡੇਰਾ ਰੁਤਬਾ ਦੇਂਦੇ ਹਾਂ। ਇਸ ਨਿਕੰਮੀ ਸ੍ਰੇਣੀ ਦੇ ਲੱਖਾਂ ਸਾਧੂ ਮਹੰਤ ਸੁਚੱਜੇ ਆਦਮੀਆਂ ਇਸਤ੍ਰੀਆਂ ਦਾ ਸਮਾਂ ਬਰਬਾਦ ਕਰਦੇ ਤੇ ਮੁਲਕ ਨੂੰ ਉਹਨਾਂ ਦੀ ਸੇਵਾ ਤੋਂ ਵੰਚਿਤ ਰਖਦੇ ਹਨ।

ਠੀਕ ਕੀਮਤਾਂ ਅਨੁਸਾਰ ਲਿਆਕਤ ਦਾ ਰੁਤਬਾ ਹੀ ਵੱਡਾ ਹੋ ਸਕਦਾ ਹੈ। ਸੁਚੱਜਾ ਰਾਜ, ਸੁਚੱਜਾ ਤਰਖ਼ਾਣ ਜਾਂ ਹੋਰ ਕਾਰੀਗਰ ਮੁਲਕ ਦਾ ਸਪੂਤ ਹੈ। ਮੁਲਕ ਇਸੇ ਦੀ ਮਿਹਨਤ ਨਾਲ ਖ਼ੁਸ਼ਹਾਲ ਬਣਦਾ ਹੈ।

ਜਿਸ ਕੌਮ ਨੂੰ ਅਮੀਰ ਹੋਣ ਦੀ ਖ਼ਾਹਿਸ਼ ਹੈ, ਉਹ ਆਪਣੀ ਵਸੋਂ ਦੀ ਲਿਆਕਤ ਵਧਾਏ। ਉਹਨਾਂ ਲਈ ਸਕੂਲ ਖੋਲ੍ਹੇ, ਉਹਨਾਂ ਨੂੰ ਸਨਅਤ ਸਿਖਲਾਏ, ਉਹਨਾਂ ਨੂੰ ਹੁਨਰ ਦਾ ਅਭਿਆਸ ਕਰਾਏ। ਅਨਪੜ੍ਹ, ਅਣਸਿਖੇ ਕਰੋੜਾਂ ਆਦਮੀ ਦਸ ਹਜ਼ਾਰ ਸਿਖੇ ਹੋਏ ਸਿਪਾਹੀਆਂ ਦਾ ਮੁਕਾਬਲਾ ਨਹੀਂ ਕਰ ਸਕਦੇ। ਗਿਣਤੀ ਕਿਸੇ ਕੰਮ ਨਹੀਂ, ਕੰਮ ਸਿਰਫ਼ ਲਿਆਕਤ ਹੀ ਆ ਸਕਦੀ ਹੈ। ਲਿਆਕਤ ਵਿਚ ਹੀ ਕਰਾਮਾਤ ਹੈ।

ਜੇ ਹਿੰਦੁਸਤਾਨ ਖ਼ੁਸ਼ਹਾਲ ਹੋਣਾ ਚਾਹੁੰਦਾ ਹੈ, ਤਾਂ ਲਿਆਕਤ ਉਤੋਂ ਨਮੋਸ਼ੀ ਦਾ ਟਿੱਕਾ ਧੋ ਦੇਵੇ। ਏਥੇ ਲਿਆਕਤ ਨੂੰ ਪਾਪ ਵਾਂਗ ਸ਼ਰਮਾ ਕੇ ਰਹਿਣਾ ਪੈਂਦਾ ਹੈ। ਵੱਡੇ ਤੋਂ ਵੱਡੇ ਲਾਇਕ ਨੂੰ ਨਾਦਾਨ ਜਿਹਾ, ਲਗਭਗ ਅਨਪੜ੍ਹ ਆਦਮੀ ਫਿਟਕਾਰ ਸਕਦਾ ਹੈ, ਸਿਰਫ਼ ਬੇਸਮਝੀ ਆਸਤਕਤਾ ਦਾ ਦਾਅਵਾ ਕਰ ਸਕਣ ਦੀ ਤਾਕਤ ਉਤੇ।

ਇਹ ਸਭੇ ਦਾਅਵੇ ਨਿਰਮੂਲ ਹਨ। ਮੁਲਕ ਨੂੰ ਤੁਹਾਡੀ ਆਸਤਕਤਾ ਜਾਂ ਨਾਸਤਕਤਾ ਦੀ ਪਰਵਾਹ ਨਹੀਂ। ਮੁਲਕ ਵਾਧਾ ਮੰਗਦਾ ਹੈ, ਤੇ ਵਾਧਾ ਸਿਰਫ਼ ਲਿਆਕਤ ਨਾਲ ਹੋ ਸਕਦਾ ਹੈ।

ਲਿਆਕਤ ਦਾ ਮੁੱਲ ਪਾਇਆ ਜਾਏ, ਹੁਨਰ ਦੀ ਕਦਰ ਕੀਤੀ ਜਾਏ, ਸੁਚੱਜਤਾ ਦੀ ਪ੍ਰਸ਼ੰਸਾ ਕੀਤੀ ਜਾਏ। ਕਿਆਸੀ ਚੰਗਿਆਈਆਂ ਤੇ ਬੇ-ਅਮਲ ਪਰਚਾਰਕਾਂ ਦੀ ਥਾਂ ਜ਼ਿੰਦਗੀ ਦੀਆਂ ਪਿਛਲੀਆਂ ਸਫ਼ਾਂ ਤੋਂ ਅੱਗੇ ਨਹੀਂ ਹੋਣੀ ਚਾਹੀਦੀ।

ਸਾਨੂੰ ਸਿਆਸਤਦਾਨ ਚਾਹੀਦੇ ਹਨ; ਸਾਇੰਸਦਾਨ, ਇੰਜੀਨੀਅਰ, ਅਰਥ-ਸ਼ਾਸਤ੍ਰੀ, ਤਾਰਾ-ਵਿਗਿਆਨੀ, ਬਨਸਪਤ ਵਿਗਿਆਨੀ, ਡਾਕਟਰ ਆਦਿ ਚਾਹੀਦੇ ਹਨ। ਇਹੀ ਮੁਲਕ ਦੇ ਬੇੜੇ ਦੇ ਖੇਵਨਹਾਰ ਬਣ ਸਕਦੇ ਹਨ।

ਇਸ ਲਈ ਲਿਆਕਤ ਪੈਦਾ ਕਰੋ। ਪੁੱਤਰਾਂ ਨੂੰ ਲਾਇਕ ਬਣਾਓ, ਧੀਆਂ ਨੂੰ ਲਾਇਕ ਬਣਾਓ। ਮਜ਼ਦੂਰਾਂ ਲਈ ਰਾਤ੍ਰੀ ਸਕੂਲ ਖੋਲ੍ਹੋ, ਪਿੰਡਾਂ ਵਿਚ ਵਿਦਿਅਕ ਫ਼ਿਲਮਾਂ ਵਿਖਾਓ, ਸੁਧਾਰ ਸੁਸਾਇਟੀਆਂ ਕਾਇਮ ਕਰੋ। ਸਭ ਵਹਿਮ-ਘਰ ਬੰਦ ਕਰੋ, ਰਸਮਾਂ ਤੋਂ ਬੇਬਸ ਭਰਾਵਾਂ ਨੂੰ ਆਜ਼ਾਦ ਕਰੋ, ਉਨ੍ਹਾਂ ਦਾ ਅੰਧ-ਵਿਸ਼ਵਾਸ ਦੂਰ ਕਰੋ, ਰੋਸ਼ਨੀ ਫੈਲਾਓ, ਗੰਦਗੀ ਦੂਰ ਕਰੋ। ਸਾਧਾਂ, ਫ਼ਕੀਰਾਂ, ਭਾਈਆਂ ਲਈ ਨਾ-ਮੁਮਕਿਨ ਬਣਾ ਦਿਓ ਕਿ ਉਹ ਇਹਨਾਂ ਨੂੰ ਗੁਮਰਾਹ ਕਰ ਸਕਣ। ਕੰਧਾਂ ਨੂੰ ਮੁੱਠੀਆਂ ਭਰਨਾ, ਦਲ੍ਹੀਜ਼ਾਂ ਉਤੇ ਤੇ ਬੁੱਤਾਂ ਅੱਗੇ ਮੱਥੇ ਟੇਕਣਾ, ਡੰਡੌਤਾਂ ਕਰਨਾ, ਮਨੁੱਖਤਾ ਦਾ ਨਿਰਾਦਰ ਹੈ।

ਮਨੁੱਖ ਨੂੰ ਇਸ ਜ਼ਿੱਲਤ ਵਿਚੋਂ ਚੁੱਕ ਕੇ ਲਾਇਕ ਬਣਾਨਾ ਹਰ ਸਿਆਣੇ ਆਦਮੀ ਦਾ ਧਰਮ ਹੈ, ਸਰਕਾਰ ਦਾ ਫ਼ਰਜ਼ ਹੈ। ਲਿਆਕਤ ਬਿਨਾਂ ਹਿੰਦੁਸਤਾਨ ਖ਼ੁਸ਼ਹਾਲ ਨਹੀਂ ਹੋ ਸਕਦਾ। ਹਜ਼ਾਰਾਂ ਕੀਰਤਨ ਪਏ ਹੋਣ, ਕਰੋੜਾਂ ਨੁਮਾਜ਼ਾਂ ਪੜ੍ਹੀਆਂ ਜਾਣ, ਅਰਬਾਂ ਹਵਨ ਕੀਤੇ ਜਾਣ, ਖੁਸ਼ਹਾਲੀ ਲਿਆਕਤ ਦੇ ਬੂਟੇ ਦਾ ਹੀ ਫੁੱਲ ਹੈ।

## ਚੰਗੇ ਆਦਰਸ਼

ਚੰਗੇ ਆਦਰਸ਼ ਹੀ ਅਸਲੀ ਰੂਹਾਨੀਅਤ ਹਨ। ਪਰ ਇਹ ਰੂਹਾਨੀਅਤ ਖ਼ੁਸ਼ਹਾਲੀ ਤੋਂ ਪਹਿਲਾਂ ਪੈਦਾ ਨਹੀਂ ਹੋ ਸਕਦੀ। ਉਹ ਲੋਕ ਭੁਲੇਖੇ ਵਿਚ ਹਨ ਜਿਹੜੇ ਭੁਖ-ਨੰਗ ਵਿਚੋਂ ਰੂਹਾਨੀਅਤ ਦੀ ਆਸ ਰਖਦੇ ਹਨ। ਜਦ ਤਕ ਰੋਜ਼ਾਨਾ

ਜ਼ਰੂਰਤਾਂ ਤੋਂ ਮਨ ਨਿਸਚਿੰਤ ਨਾ ਹੋਵੇ, ਜਦ ਤਕ ਸਰੀਰ ਰੋਗ ਤੋਂ ਰਹਿਤ ਨਾ ਹੋਵੇ, ਓਦੋਂ ਤਕ ਇਸ ਵਿਚ ਅਸਲੀ ਰੂਹਾਨੀਅਤ ਪ੍ਰਵੇਸ਼ ਨਹੀਂ ਕਰ ਸਕਦੀ।

ਸਾਡਾ ਖ਼ਿਆਲ ਬਿਲਕੁਲ ਗ਼ਲਤ ਹੈ ਕਿ ਸਾਡਾ ਦੇਸ ਯੂਰਪ ਨਾਲੋਂ ਬਹੁਤਾ ਰੂਹਾਨੀ ਹੈ। ਬਿਲਕੁਲ ਨਹੀਂ। ਯੂਰਪ ਵਿਚ ਅਨੇਕਾਂ ਆਦਮੀ ਇਸਤ੍ਰੀਆਂ ਰੂਹਾਨੀ ਹਨ, ਪਰ ਹਿੰਦੁਸਤਾਨ ਵਿਚ ਕਿਸੇ ਟਾਵੇਂ ਨੂੰ ਰੂਹਾਨੀਅਤ ਲਈ ਲੋੜੀਂਦੀ ਨਿਸਚਿੰਤਤਾ ਮਿਲ ਸਕਦੀ ਹੈ, ਰੂਹਾਨੀਅਤ ਦੇ ਕਮਾਲ ਲਈ ਆਰਥਕ ਤੇ ਰਾਜਸੀ ਸੁਤੰਤਰਤਾ ਜ਼ਰੂਰੀ ਹਨ।

ਜ਼ਿੰਦਗੀ ਸਭ ਤੋਂ ਪਹਿਲਾਂ ਧਰਤੀ ਉਤੇ ਖ਼ੁਸ਼ਹਾਲ ਹੋਣਾ ਚਾਹੁੰਦੀ ਹੈ, ਉਸ ਦੇ ਪਿਛੋਂ ਚੰਗੇ ਆਦਰਸ਼ਾਂ ਦੇ ਅਕਾਸ਼ ਵਿਚ ਉਡਣਾ ਚਾਹੁੰਦੀ ਹੈ। ਚੰਗੇ ਆਦਰਸ਼ ਆਤਮਾ ਦਾ ਭਰ ਕੇ ਉਛਲਣਾ ਹੈ। ਮੁਹਤਾਜ ਆਦਮੀ ਆਪਣੀ ਮੁਹਤਾਜੀ ਦੂਰ ਕਰਨ ਦੇ ਉਪਰਾਲੇ ਹੀ ਸੋਚਦਾ ਹੈ। ਖ਼ੁਸ਼ਹਾਲ ਆਦਮੀ ਵਿਚ ਖ਼ੁਸ਼ਹਾਲੀ ਖਿਲਾਰਨ ਦੀ ਰੀਝ ਪੈਦਾ ਹੁੰਦੀ ਹੈ। ਉਹ ਦੁਨੀਆ ਨੂੰ ਖ਼ੁਸ਼ਹਾਲ ਵੇਖਣਾ ਚਾਹੁੰਦਾ ਹੈ, ਉਹ ਦੁਨੀਆ ਵਿਚੋਂ ਮੁਹਤਾਜੀ, ਬੇ-ਸੁਆਦੀ, ਬੇ-ਰੌਣਕੀ, ਬੀਮਾਰੀ ਹਟਾਣ ਦੇ ਖ਼ਾਬ ਵੇਖਦਾ ਹੈ। ਇਹਨਾਂ ਖ਼ਾਬਾਂ ਦੀ ਪੂਰਤੀ ਲਈ ਉਦਮ ਕਰਦਾ ਹੈ। ਟੈਗੋਰ, ਗਾਂਧੀ, ਬਰਨਾਰਡ ਸ਼ਾਅ, ਏਚ ਜੀ. ਵੈਲਜ਼ ਵਰਗੇ ਆਦਮੀਆਂ ਨੂੰ ਦਿਨੇ ਰਾਤ ਔਖਿਆ ਹੋਣ ਦੀ ਕੋਈ ਮਜਬੂਰੀ ਨਹੀਂ ਸੀ, ਪਰ ਇਹ ਲੋਕ ਚੌਦਾਂ ਘੰਟੇ ਕੰਮ ਕਰਦੇ ਸਨ, ਸਿਰਫ਼ ਏਸ ਲਈ ਕਿ ਖ਼ੁਸ਼ਹਾਲੀ ਤੇ ਸੁਤੰਤਰਤਾ ਦਾ ਸੰਦੇਸਾ ਚੁਪਾਸੀਂ ਖਲਾਰ ਸਕਣ।

ਇਹ ਲੋਕ ਅਮਲੀ ਅਰਥਾਂ ਵਿਚ ਰੂਹਾਨੀ ਸਨ। ਇਹ ਲੋਕ ਦੁਨੀਆ ਵਿਚੋਂ ਦੁਖ ਤੇ ਦਰਿੱਦਰ ਦੂਰ ਕਰਨਾ ਚਾਹੁੰਦੇ ਸਨ। ਇਹ ਦੁਨੀਆ ਦੇ ਆਦਰਸ਼ਕ ਆਦਮੀ ਸਨ। ਇਹਨਾਂ ਦੇ ਆਦਰਸ਼ਾਂ ਦੀ ਤਾਕਤ ਜ਼ਿੰਦਗੀ ਦੀਆਂ ਰੁਚੀਆਂ ਬਦਲ ਰਹੀ ਹੈ।

## ਸਿੱਟਾ

ਹਰੇਕ ਇਸਤ੍ਰੀ ਆਦਮੀ ਦਾ ਸਮਾਜਕ ਫ਼ਰਜ਼ ਹੈ ਕਿ ਉਹ ਆਪਣੇ ਮੁਲਕ

ਨੂੰ ਅਮੀਰ ਤੇ ਸੁਤੰਤਰ ਬਣਾਏ। ਇਸ ਮਨੋਰਥ ਲਈ ਉਹ ਲਿਆਕਤ ਤੇ ਸੁਚੱਜਤਾ ਨਾਲ ਆਪਣੇ ਮੁਲਕ ਦੇ ਕੁਦਰਤੀ ਵਸੀਲਿਆਂ ਨੂੰ ਖੋਜੇ; ਸਾਇੰਸ ਦਾ ਗਿਆਨ ਹਾਸਲ ਕਰ ਕੇ ਮੁਲਕ ਦੀ ਦੌਲਤ ਵਧਾਏ; ਆਪਣੇ ਆਪ ਨੂੰ ਤੇ ਆਪਣੇ ਸਾਥੀਆਂ ਨੂੰ ਲਾਇਕ ਬਣਾਏ; ਕੋਈ ਸਮਾਂ ਜ਼ਾਇਆ ਨਾ ਕਰੇ, ਹਰ ਘੜੀ ਕੁਝ ਪੈਦਾ ਕਰਨ ਦਾ ਜਤਨ ਕਰੇ; ਆਪ ਵਿਦਿਆ ਹਾਸਲ ਕਰੇ, ਤੇ ਦੂਜਿਆਂ ਵਿਚੋਂ ਅਨਪੜ੍ਹਤਾ ਦੂਰ ਕਰੇ। ਗੁਮਰਾਹ ਕਰਨ ਵਾਲੇ ਉਪਦੇਸ਼ਾਂ ਤੋਂ ਅਨਪੜ੍ਹ ਜਨਤਾ ਨੂੰ ਬਚਾਏ। ਅੰਧ-ਵਿਸ਼ਵਾਸ ਦੂਰ ਕਰ ਕੇ ਰੌਸ਼ਨੀ ਫੈਲਾਏ, ਰਸਮਾਂ ਦੀ ਗ਼ੁਲਾਮੀ ਤੋਂ ਆਜ਼ਾਦ ਕਰੇ, ਤੇ ਇਸ ਸਾਰੇ ਉਦਮ ਵਿਚ ਚੰਗੇ ਆਦਰਸ਼ਾਂ ਨਾਲ ਪ੍ਰੇਰਤ ਹੋਵੇ। ਚੰਗੇ ਆਦਰਸ਼ ਉਹ ਹਨ — ਜਿਹੜੇ ਸੁਆਰਥ ਤੋਂ ਉਚਿਆਂ ਲੈ ਜਾ ਕੇ ਮਨੁੱਖ ਨੂੰ ਬ੍ਰਹਮੰਡ ਨਾਲ ਸਾਂਝਿਆਂ ਕਰਦੇ ਹਨ, ਤੇ ਉਹ ਮਨੁੱਖ ਆਪਣੀ ਜ਼ਿੰਦਗੀ ਨੂੰ ਸੇਵਾ ਦਾ ਇਕ ਅਵਸਰ ਸਮਝ ਕੇ ਜਿਊਂਦਾ ਹੈ। ਉਸ ਦੀ ਕੋਈ ਗ਼ਰਜ਼ ਨਿੱਜੀ ਨਹੀਂ ਰਹਿੰਦੀ।

# ਸੱਚੀ ਖੁਸ਼ਹਾਲੀ ਤੇ ਉਹਦੀ ਪ੍ਰਾਪਤੀ

ਸੱਚੀ ਖੁਸ਼ਹਾਲੀ ਹੈ ਕੀ, ਤੇ ਇਹ ਪ੍ਰਾਪਤ ਕਿਵੇਂ ਕੀਤੀ ਜਾ ਸਕਦੀ ਹੈ ? ਇਸ ਵਿਸ਼ੇ ਸੰਬੰਧੀ ਕਾਫ਼ੀ ਗ਼ਲਤ-ਫ਼ਹਿਮੀ ਪ੍ਰਚਲਤ ਹੈ।

ਕਈ ਲੋਕ ਬਹੁਤ ਸਾਰੇ ਜੁੜੇ ਧਨ ਨੂੰ ਖ਼ੁਸ਼ਹਾਲੀ ਸਮਝਦੇ ਹਨ ਤੇ ਦਿਨੇ ਰਾਤ, ਹਰ ਯੋਗ ਅਯੋਗ ਸਾਧਨ ਨਾਲ ਧਨ ਇਕੱਠਾ ਕਰਨ ਵਿਚ ਏਸ ਤਰ੍ਹਾਂ ਜੁਟੇ ਰਹਿੰਦੇ ਹਨ ਕਿ ਕਦੇ ਵੀ ਖ਼ੁਸ਼ਹਾਲ ਹੋਣ ਦੀ ਵਿਹਲ ਨਹੀਂ ਕੱਢ ਸਕਦੇ।

ਕਈਆਂ ਨੇ ਕਿਤੋਂ ਇਹ ਗੱਲ ਪੱਲੇ ਬੰਨ੍ਹ ਲਈ ਹੈ, ਕਿ ਚੰਗਾ ਕਪੜਾ ਪਾਣਾ, ਚੰਗੀ ਤਰ੍ਹਾਂ ਸੰਵਾਰ ਕੇ ਰਹਿਣਾ ਤੇ ਖਾਣਾ, ਜਾਂ ਆਪਣੀ ਰਹਿਣੀ-ਬਹਿਣੀ ਵਿੱਚ ਕਿਸੇ ਤਰ੍ਹਾਂ ਦਾ ਸੁਹਜ ਪੈਦਾ ਕਰਨਾ, ਰੱਬ ਤੋਂ ਬੇਮੁਖ ਹੋਣਾ ਹੈ। ਇਹਨਾਂ ਦੀ ਆਦਰਸ਼ਕ ਦੁਨੀਆ ਕੋਝ ਤੇ ਅਧਨੰਗੇ ਸਰੀਰ, ਬੇ-ਸੁਆਦੀ ਖ਼ੁਰਾਕ ਹੁੰਦੀ ਹੈ। ਜਿਥੇ ਕਿਤੇ ਕੋਈ ਸੋਹਣੀ ਸੰਵਾਰੀ ਚੀਜ਼ ਜਾਂ ਸੂਰਤ ਇਹ ਵੇਖਣ, ਇਹਨਾਂ ਦੇ ਮੱਥੇ ਸ਼ੱਕ ਦੀ ਤੀਊੜੀ ਪੈਂਦੀ ਤੇ ਇਹ ਉਹਨੂੰ ਘਿਰਣਾ ਕਰਨ ਲੱਗ ਪੈਂਦੇ ਹਨ। ਇਹਨਾਂ ਵਿਚੋਂ ਕੁਝ ਇੱਕ ਤੇ ਧਾਰਮਿਕ ਤਿਆਗ ਨਾਲ ਪਰੇਰੇ ਹੁੰਦੇ ਹਨ, ਪਰ ਬਹੁਤੇ ਦਲਿੱਦਰ ਨਾਲ ਮਜਬੂਰ ਕੀਤੇ ਹੁੰਦੇ ਹਨ।

ਕਈ ਥੋੜ੍ਹੇ ਜਿੰਨੇ ਐਸੇ ਵੀ ਹਨ ਜਿਹੜੇ ਮਨੁੱਖ-ਹਮਦਰਦੀ ਨਾਲ ਪਰੇਰੇ ਜਾ ਕੇ, ਕੰਗਾਲੀ ਨੂੰ ਆਪਣਾ ਚਿੰਨ੍ਹ ਬਣਾਂਦੇ ਹਨ। ਉਹਨਾਂ ਦਾ ਖ਼ਿਆਲ ਹੈ, ਕਿ ਜਿਥੇ ਬਹੁਤੀ ਦੁਨੀਆ ਨੰਗੀ ਵਸਦੀ ਤੇ ਭੁਖੀ ਰਹਿੰਦੀ ਹੈ, ਓਥੇ ਕਿਸੇ ਨੂੰ ਬਹੁਤੇ

ਕਪੜੇ ਪਾਣ ਜਾਂ ਢਿੱਡ ਭਰ ਕੇ ਖਾਣ ਦਾ ਹੱਕ ਨਹੀਂ।

ਪਰ ਮੇਰੇ ਖ਼ਿਆਲ ਵਿਚ ਇਹਨਾਂ ਤਿੰਨਾਂ ਨੇ ਹੀ ਜ਼ਿੰਦਗੀ ਦੇ ਅਮ ਲਤੇ ਕੁਦਰਤ ਦੀ ਅਖੁੱਟਤਾ ਦੇ ਅਰਥ ਚੰਗੀ ਤਰ੍ਹਾਂ ਨਹੀਂ ਸਮਝੇ।

ਪਹਿਲੀ ਕਿਸਮ ਦੇ, ਧਨ ਜੋੜਨ ਵਾਲੇ ਤੇ ਬਿਲਕੁਲ ਮੂਰਖ ਹੀ ਸਮਝੋ, ਜੀਕਰ ਉਹ ਭੁੱਖੀ ਨਜ਼ਰ ਵਾਲਾ ਜਿਹਨੂੰ ਕਿਸੇ ਰਾਜੇ ਨੇ ਆਪਣੇ ਭੋਜਨ-ਭੰਡਾਰ ਵਿਚੋਂ ਜੋ ਕੁਝ ਚਾਹੇ ਚੁੱਕਣ ਲਈ ਆਗਿਆ ਦੇ ਦਿੱਤੀ ਸੀ। ਹੋਰ ਲੋਕ ਲੋੜ ਅਨੁਸਾਰ ਲਿਜਾ ਕੇ, ਖਾ ਕੇ, ਫੇਰ ਆ ਜਾਂਦੇ ਤੇ ਹੋਰ ਲੈ ਜਾਂਦੇ ਸਨ, ਪਰ ਉਹ ਭੁੱਖੀ ਨਜ਼ਰ ਵਾਲਾ ਜਿਹੜੀ ਚੀਜ਼ ਵਲ ਤੱਕੇ, ਉਹੀ ਚੁੱਕਦਾ ਜਾਏ। ਚੁੱਕ ਚੁੱਕ ਉਸ ਨੇ ਢੇਰ ਲਾ ਦਿੱਤੇ। ਆਂਦਰਾਂ ਭੁੱਖੀਆਂ ਲੂਸਦੀਆਂ ਰਹੀਆਂ ਪਰ ਉਹਦਾ ਉਹਨਾਂ ਭੋਜਨਾ ਨੂੰ ਛੱਡ ਕੇ ਜਾਣ ਨੂੰ ਜੀਅ ਨਾ ਕੀਤਾ। ਓੜਕ ਉਨ੍ਹਾਂ ਢੇਰਾਂ ਦੇ ਲਾਗੇ ਭੁੱਖਾ ਉਹ ਹੀ ਡਿੱਗ ਕੇ ਮਰ ਗਿਆ।

ਦੂਜੀ ਕਿਸਮ ਦੇ ਮਨੁੱਖਾਂ ਦਾ ਦ੍ਰਿਸ਼ ਬੜਾ ਛੋਟਾ ਹੁੰਦਾ ਹੈ, ਵਿਚਾਰ ਸ਼ਕਤੀ ਬੜੀ ਸਾਧਾਰਣ ਹੁੰਦੀ ਹੈ। ਇਹ ਕਦੇ ਪਰਬਤਾਂ ਉਤੇ ਨਹੀਂ ਚੜ੍ਹ ਸਕਦੇ, ਇਹ ਵਾਦੀਆਂ ਵਿੱਚ ਹੀ ਦਿਨ ਕਟਦੇ ਹਨ। ਏਸ ਦਿਮਾਗੀ ਆਲਸ ਦਾ ਨਾਂ 'ਧਾਰਮਿਕ ਤਿਆਗ' ਰਖ ਕੇ, ਇਹ ਆਪਣੇ ਅੰਤਹਕਰਨ ਨੂੰ ਸੰਤੁਸ਼ਟ ਕਰਦੇ ਹਨ, ਤੇ ਹੌਲੀ ਹੌਲੀ ਏਸ ਨੂੰ ਧਰਮ ਹੀ ਮੰਨ ਕੇ ਦੂਜਿਆਂ ਨੂੰ ਅਧਰਮੀ ਆਖਣ ਲੱਗ ਪੈਂਦੇ ਹਨ।

ਤੀਜੀ ਕਿਸਮ, ਮਨੁੱਖ-ਹਮਦਰਦੀ ਵਾਲੇ ਕਈ ਵਾਰੀ ਬੜੀਆਂ ਉੱਚੀਆਂ ਆਤਮਾਵਾਂ ਵਾਲੇ ਵੀ ਹੁੰਦੇ ਹਨ, ਜੀਕਰ ਮਹਾਤਮਾ ਗਾਂਧੀ। ਇਹਨਾਂ ਦੀ ਆਪੀਂ ਕਬੂਲੀ ਮੁਹਤਾਜੀ ਨਾ ਦਿਮਾਗੀ ਤੇ ਨਾ ਸਰੀਰਕ ਆਲਸ ਹੁੰਦਾ ਹੈ, ਅਤੇ ਨਾ ਇਹਨਾਂ ਦਾ ਤਿਆਗ ਚੰਗੇ ਵੱਸਣ ਵਾਲਿਆਂ ਦੀ ਈਰਖਾ ਨਾਲ ਉਕਸਾਇਆ ਹੁੰਦਾ ਹੈ। ਪਰ ਇਹਨਾਂ ਨੇ ਕੁਦਰਤ ਦੀ ਅਖੁੱਟਤਾ ਨੂੰ ਚੰਗੀ ਤਰ੍ਹਾਂ ਨਹੀਂ ਸਮਝਿਆ। ਇਹਨਾਂ ਦੇ ਨੰਗਿਆਂ ਭੁਖਿਆਂ ਰਹਿਣ ਨਾਲ ਬਾਕੀ ਲੋਕਾਈ ਦੇ ਤਨ ਨਾ ਕਜੀਂਦੇ ਤੇ ਨਾ ਢਿੱਡ ਭਰੀਂਦੇ ਹਨ। ਇਹ ਸਗੋਂ ਭੁੱਖ ਨੰਗ ਨੂੰ ਆਦਰਸ਼ਕ ਜਿਹਾ ਬਣਾ ਕੇ ਪੇਸ਼ ਕਰਦੇ ਹਨ, ਕਿਉਂਕਿ ਇਹਨਾਂ ਦੀ ਅੰਦਰਲੀ ਸੁੰਦਰਤਾ ਏਸ ਬਾਹਰਲੇ ਕੋਝ ਨੂੰ ਵੀ ਲਿਸ਼ਕਾ ਦੇਂਦੀ ਹੈ, ਤੇ ਜਨਤਾ ਵਿਚ ਭੁਲੇਖੇ ਪਾਂਦੀ ਹੈ।

ਜਿਸ ਕਰਕੇ ਭੁਖ-ਨੰਗ ਦੀ ਉਮਰ ਹੋਰ ਲੰਮੀ ਹੋ ਜਾਂਦੀ ਹੈ।

## ਸੱਚੀ ਖ਼ੁਸ਼ਹਾਲੀ

ਮੇਰੀਆਂ ਨਜ਼ਰਾਂ ਵਿਚ ਸੱਚੀ ਖ਼ੁਸ਼ਹਾਲੀ ਉਹ ਹੈ, ਜਿਦ੍ਹੇ ਵਿਚ ਨਾ ਥੋੜ੍ਹ ਦੀ ਚਿੰਤਾ ਹੋਵੇ ਤੇ ਨਾ ਬਹੁਲਤਾ ਦਾ ਭਾਰ ਹੋਵੇ। ਮਨੁੱਖ ਆਪਣੀ ਚੰਗੀ ਖ਼ਿਦਮਤ ਦੁਨੀਆ ਨੂੰ ਦੇਵੇ ਤੇ ਉਸ ਖ਼ਿਦਮਤ ਲਈ ਲੋੜੀਂਦੇ ਸੁਆਦਾਂ ਸਾਮਾਨਾਂ ਨੂੰ ਹੱਕ ਸਮਝੇ। ਉਹਦੇ ਕੋਲ ਥੋੜ੍ਹੀ ਜਿਹੀ ਵਿਹਲ ਵੀ ਹੋਵੇ, ਤੇ ਉਹਦੇ ਕੋਲ ਉਹ ਸਾਰੇ ਸਾਮਾਨ ਹੋਣ ਜਿਨ੍ਹਾਂ ਨਾਲ ਆਪਣੀ ਆਤਮਾ ਦੇ ਅੰਦਰਲੇ ਦ੍ਰਿਸ਼ ਨੂੰ ਬਾਹਰ ਨਿਰੂਪਣ ਕੀਤਾ ਜਾ ਸਕੇ। ਜਦ ਤਕ ਏਨੀ ਕੁ ਖ਼ੁਸ਼ਹਾਲੀ ਮਨੁੱਖ ਕੋਲ ਨਹੀਂ ਹੁੰਦੀ, ਓਦੋਂ ਤਕ ਉਹ ਕਦੇ ਆਪਣੀ ਅਤਿ ਚੰਗੀ ਖ਼ਿਦਮਤ ਦੁਨੀਆ ਨੂੰ ਨਹੀਂ ਦੇ ਸਕਦਾ।

ਵੱਡੀ ਆਤਮਾ ਵਾਲੇ ਜੇ ਨਮੂਨੇ ਦੀ ਘਰੋਗੀ ਜ਼ਿੰਦਗੀ ਬਸਰ ਕਰ ਕੇ ਦਸਣ ਤਾਂ ਉਹ ਜਨਤਾ ਨੂੰ ਵਧੇਰੇ ਉਤਸ਼ਾਹ ਦੇ ਸਕਦੇ ਹਨ, ਤੇ ਕੌਮ ਦਾ ਜੀਵਨ ਉੱਚਾ ਕਰ ਸਕਦੇ ਹਨ। ਪਰ ਸਾਡੇ ਕਈ ਉੱਚ-ਖ਼ਿਆਲੀ ਆਗੂ ਤੇ ਮਹਾਤਮਾ ਹਨ, ਜਿਨ੍ਹਾਂ ਦੀ ਚੰਗਿਆਈ ਤੇ ਕੁਰਬਾਨੀ ਸਾਨੂੰ ਉਹਨਾਂ ਵਲ ਖਿੱਚਦੀ ਹੈ, ਪਰ ਉਹਨਾਂ ਦਾ ਘਰੋਗੀ ਜੀਵਨ ਸਾਡੇ ਲਈ ਨਮੂਨਾ ਨਹੀਂ ਸਮਝਿਆ ਜਾ ਸਕਦਾ। ਕਿਸੇ ਦੇ ਘਰ ਖਾਣ ਨੂੰ ਨਹੀਂ, ਕੋਈ ਉਂਜ ਘਰ ਵਿਚ ਹੂੰਜਾ ਫੇਰ ਕੇ ਨਾਂਗਾ ਹੋਈ ਬੈਠਾ ਹੈ।

ਇਹ ਆਦਮੀ ਕੌਮ ਦਾ ਬਹੁਤ ਕੁਝ ਸੁਆਰਦੇ, ਜੇ ਇੱਕ ਕਾਮਯਾਬ, ਖ਼ੁਦਮੁਖ਼ਤਾਰ, ਸੁਚੱਜਾ, ਸੋਹਣਾ ਜੀਵਨ ਬਤੀਤ ਕਰ ਕੇ ਸਾਨੂੰ ਆਪਣੇ ਵਰਗਾ ਹੋਣ ਲਈ ਪ੍ਰੇਰਦੇ। ਅਸੀਂ ਚਾਹੁੰਦੇ ਹਾਂ ਕਿ ਕੋਈ ਸਾਨੂੰ ਦੱਸੇ ਕਿ ਬੱਚੇ ਕੀਕਰ ਪਾਲੀਏ, ਘਰ ਕਿਹੋ ਜਿਹੇ ਬਣਾਈਏ, ਗ੍ਰਿਹਸਤ ਕੀਕਰ ਨਿਭਾਈਏ, ਤੇ ਜੇ ਮੁਹਤਾਜੀ ਹੋਵੇ ਤਾਂ ਕੀਕਰ ਦੂਰ ਕਰੀਏ। ਅਸੀਂ ਚਾਹੁੰਦੇ ਹਾਂ ਕਿ ਕੋਈ ਸਾਨੂੰ ਦੱਸੇ ਕਿ ਕੁਦਰਤ ਦਾ ਭੰਡਾਰ ਕਿਥੇ ਹੈ ਜਿਥੋਂ ਅਸੀਂ ਵੀ ਹਥ ਰੰਗ ਲਿਆਈਏ।

ਨਾ ਧਨ ਜੋੜਨ ਵਿਚ ਖ਼ੁਸ਼ਹਾਲੀ ਹੈ, ਨਾ ਤਿਆਗ ਤੇ ਦਲਿੱਦਰ ਵਿਚ। ਸੱਚੀ ਖ਼ੁਸ਼ਹਾਲੀ ਇਹ ਹੈ ਕਿ ਸਿਹਤ ਚੰਗੀ ਹੋਵੇ; ਅਕਲ ਵਿਚ ਰੋਜ਼ਾਨਾ ਵਾਧਾ ਹੁੰਦਾ ਹੋਵੇ; ਘਰ ਸੁਹਣਾ, ਸਾਫ਼ ਤੇ ਨਾ ਲੋੜ ਨਾਲੋਂ ਛੋਟਾ ਤੇ ਨਾ ਲੋੜ ਨਾਲੋਂ ਵੱਡਾ ਹੋਵੇ; ਚੰਗਾ ਸਾਥ ਹੋਵੇ, ਭਾਵੇਂ ਇਹ ਸਾਥ ਪਤਨੀ ਹੋਵੇ ਤੇ ਭਾਵੇਂ ਕੋਈ ਹੋਰ। ਜੇ ਬੱਚੇ ਹੋਣ ਤਾਂ ਸਾਫ਼ ਕਪੜਿਆਂ ਵਿਚ ਹੱਸਦੇ ਖੇਡਦੇ ਹੋਣ। ਕਰਨ ਲਈ ਕੰਮ ਹੋਵੇ, ਏਸ ਕੰਮ ਵਿਚ ਚਿਤ ਲੱਗਦਾ ਹੋਵੇ, ਇਹ ਕੰਮ ਦੁਨੀਆ ਦਾ ਕੁਝ ਸੁਆਰਦਾ ਹੋਵੇ, ਦੁਨੀਆ ਦਾ ਸੁਖ ਵਧਾਂਦਾ ਹੋਵੇ ਜਾਂ ਗਿਆਨ ਵਿਚ ਵਾਧਾ ਕਰਦਾ ਹੋਵੇ। ਮੁਹਤਾਜੀ ਦੀ ਚਿੰਤਾ ਨਾ ਹੋਵੇ; ਗੁਆਂਢੀ ਵੀ ਖ਼ੁਸ਼ਹਾਲ ਹੋਣ; ਆਲੇ-ਦੁਆਲੇ ਖੇੜਾ ਹੋਵੇ, ਤੇ ਏਸ ਖੇੜੇ ਵਿਚ ਅਸਾਂ ਵੀ ਹਿੱਸਾ ਪਾਇਆ ਹੋਵੇ; ਨਿਤ ਨਵੇਂ ਖ਼ਿਆਲ ਉਪਜਣ ਤੇ ਉਹਨਾਂ ਨੂੰ ਪੂਰਿਆਂ ਕਰਨ ਦਾ ਸਾਧਨ ਵੀ ਲੱਭਦਾ ਜਾਏ; ਦਿਲ ਚੰਗਾ ਹੋਵੇ, ਕਿਸੇ ਨਾਲ ਪਿਆਰ ਹੋਵੇ — ਸਭ ਨਾਲ ਹਮਦਰਦੀ ਹੋਵੇ, ਜ਼ਿੰਦਗੀ ਸੁਆਦਲੀ ਲੱਗੇ ਤੇ ਮਰਨ ਲੱਗਿਆਂ ਦਿਲ ਵਿਚ ਕੋਈ ਅਰਮਾਨ ਨਾ ਹੋਵੇ।

## ਖ਼ੁਸ਼ਹਾਲੀ ਦੀ ਪ੍ਰਾਪਤੀ

ਇਹ ਹੁਣ ਅਸਾਂ ਸਮਝ ਲਿਆ ਹੈ ਕਿ ਲੋੜੀਂਦੇ ਧਨ ਨਾਲੋਂ ਬਹੁਤਾ ਧਨ ਨਾ ਸਿਰਫ਼ ਅਖ਼ਲਾਕੀ ਨੁਕਤੇ ਤੋਂ ਮਾੜਾ ਹੈ, ਸਗੋਂ ਸ਼ਖ਼ਸੀ ਨੁਕਤੇ ਤੋਂ ਵੀ ਚੰਗਾ ਨਹੀਂ — ਇਹ ਸਾਡੀ ਫ਼ੁਰਸਤ ਘਟਾਂਦਾ ਤੇ ਅਮਨ ਦਾ ਨਾਸ ਕਰਦਾ ਹੈ। ਇਹਦੇ ਨਾਲ ਹੀ ਇਹ ਵੀ ਸਾਨੂੰ ਯਕੀਨ ਹੋ ਗਿਆ ਹੈ ਕਿ ਅਣਹੋਂਦ, ਮੁਥਾਜੀ ਆਤਮਾ ਨੂੰ ਚੌੜਿਆਂ ਨਹੀਂ ਹੋਣ ਦੇਂਦੀਆਂ।

ਹੁਣ ਸਾਨੂੰ ਚਾਹੀਦਾ ਇਹ ਹੋਇਆ :—

1. ਸਾਡੀਆਂ ਲੋੜਾਂ ਘਟ ਤੋਂ ਘਟ ਏਨੀਆਂ ਕੁ ਜ਼ਰੂਰ ਪੂਰੀਆਂ ਹੋਣ ਕਿ ਸਾਨੂੰ ਜ਼ਿੰਦਗੀ ਦੀ ਚਿੰਤਾ ਨਾ ਲੱਗੀ ਰਹੇ।
2. ਸਾਡੇ ਕੋਲ ਏਨੀ ਕੁ ਵਿਹਲ ਜ਼ਰੂਰ ਹੋਵੇ ਕਿ ਅਸੀਂ ਜ਼ਿੰਦਗੀ ਦਾ ਕੋਈ ਸੋਹਣਾ ਜਿਹਾ ਦ੍ਰਿਸ਼ ਵਿਚਾਰ ਸਕੀਏ।

3. ਤੇ ਏਸ ਦ੍ਰਿਸ਼ ਨੂੰ ਜ਼ਿੰਦਗੀ ਦਾ ਜਾਮਾ ਪੁਆਣ ਦੀ ਸਮਰਥਾ ਸਾਨੂੰ ਮਿਲੇ।

ਇਹਨਾਂ ਤਿੰਨਾਂ ਗਲਾਂ ਦਾ ਪੂਰਿਆਂ ਹੋਣਾ ਖ਼ੁਸ਼ਹਾਲੀ ਹੈ। ਪਰ ਇਹ ਪੂਰੀਆਂ ਹੋਣ ਕੀਕਰ ?

ਖ਼ਿਆਲ ਤੇ ਕਰਮ ਦੋ ਹਥਿਆਰ ਹਨ ਜਿਨ੍ਹਾਂ ਦੇ ਨਾਲ ਦੁਨੀਆ ਦੀਆਂ ਸਭ ਚੀਜ਼ਾਂ ਰਚੀਆਂ ਜਾਂਦੀਆਂ ਹਨ। ਇਹ ਹਰੇਕ ਮਨੁੱਖ ਕੋਲ ਹੈਨ, ਪਰ ਬਹੁਤੇ ਅਣਗਹਿਲੀ ਨਾਲ ਇਹਨਾਂ ਨੂੰ ਖੁੰਡੇ ਹੋਣ ਤੇ ਜ਼ੰਗਾਲੇ ਜਾਣ ਦੇਂਦੇ ਹਨ।

ਇਹਨਾਂ ਖ਼ਿਆਲਾਂ ਤੇ ਕਰਮਾਂ ਦੀ ਸੰਭਾਲ ਤੇ ਵਰਤੋਂ ਦੇ ਨਿਯਮ ਹਨ :

### ❖ ਖ਼ਿਆਲ ਦੇ ਨਿਯਮ

ਤੁਸੀਂ ਆਪਣੇ ਖ਼ਿਆਲ ਨਾਲੋਂ ਉੱਚੀ ਕੋਈ ਚੀਜ਼ ਨਹੀਂ ਪ੍ਰਾਪਤ ਕਰ ਸਕਦੇ। ਇਹ ਗ਼ਲਤ ਖ਼ਿਆਲ ਹੈ ਕਿ ਤੁਹਾਡੀ ਕਿਸਮਤ ਮੁਕੱਰਰ ਹੈ, ਤੁਸੀਂ ਸੱਚ ਮੁੱਚ ਆਪਣੀ ਕਿਸਮਤ ਆਪ ਬਣਾਂਦੇ ਤੇ ਢਾਉਂਦੇ ਹੋ। ਕੁਦਰਤ ਇੱਕ ਅਖੁੱਟ ਭੰਡਾਰ ਹੈ, ਕਿਸੇ ਨੂੰ ਕੋਈ ਮਨਾਹੀ ਨਹੀਂ, ਸਿਰਫ ਦਲੇਰੀ ਕਰਨ ਦੀ ਲੋੜ ਹੈ। ਜਿਹੜਾ ਕੋਈ ਸਫਲਤਾ ਦੀ ਤਸਵੀਰ ਆਪਣੇ ਸਾਹਮਣੇ ਰਖ ਕੇ ਯਤਨ ਕਰੇਗਾ, ਉਹਨੂੰ ਜ਼ਰੂਰੀ ਪ੍ਰਾਪਤੀ ਹੋਵੇਗੀ, ਸ੍ਵੈ-ਭਰੋਸਾ ਦੁਨੀਆ ਦੀ ਸਭ ਤੋਂ ਵੱਡੀ ਤਾਕਤ ਹੈ।

### ❖ ਕਰਮ ਦੇ ਨਿਯਮ

ਕੋਈ ਕਰਮ ਵਿਅਰਥ ਨਹੀਂ ਜਾਂਦਾ, ਚੰਗੇ ਦਾ ਨਤੀਜਾ ਚੰਗਾ ਹੈ ਤੇ ਮੰਦੇ ਦਾ ਮੰਦਾ ਹੁੰਦਾ ਹੈ। ਚੰਗੇ ਤੋਂ ਚੰਗਾ ਖ਼ਿਆਲ ਵੀ ਵਿਅਰਥ ਹੈ ਜੇ ਕਰਮ ਦੀ ਸ਼ਕਲ ਵਿਚ ਪ੍ਰਗਟ ਨਹੀਂ ਹੁੰਦਾ। ਕਰਮ ਸੱਚੇ ਦਿਲੋਂ ਕੀਤੇ ਜਾਣ, ਕਿਉਂਕਿ ਹੋਣੀ ਕਿਸੇ ਧੋਖੇ ਵਿਚ ਨਹੀਂ ਆ ਸਕਦੀ, ਨਾ ਸੁਖਣਾ ਨਾਲ ਸੰਤੁਸ਼ਟ ਹੁੰਦੀ ਹੈ, ਨਾ ਰਿਸ਼ਵਤਾਂ ਤੇ ਨਾ ਮੰਤਰਾਂ ਨਾਲ। ਕਰਮ (ਹਰਕਤ) ਸਾਰੇ ਬ੍ਰਹਮੰਡ ਦੀ ਸਿਫ਼ਤ ਹੈ, ਜੀਵਨ ਵੀ ਇਕ ਕਰਮ ਹੀ ਹੈ, ਏਸ ਲਈ ਸਾਨੂੰ ਆਪਣੇ ਹਰੇਕ ਕਰਮ

ਦਾ ਪੂਰਨ ਧਿਆਨ ਰਖਣਾ ਚਾਹੀਦਾ ਹੈ।

ਇਹਨਾਂ ਉਪਰ ਦੱਸੇ ਨਿਯਮਾਂ ਅਨੁਸਾਰ ਮਨੁੱਖ ਆਪਣੇ ਖ਼ਿਆਲਾਂ ਤੇ ਕਰਮਾਂ ਦਾ ਹਰ ਵੇਲੇ ਧਿਆਨ ਰਖੇ। ਭਰੋਸਾ ਕਰੇ ਕਿ ਜ਼ਿੰਦਗੀ ਕਿਸੇ ਵਹਿਮੀ ਮਦਾਰੀਗਰ ਦੀ ਖੇਡ ਨਹੀਂ, ਇੱਕ ਅਖ਼ਲਾਕੀ ਅਟਲ ਕਾਨੂੰਨ ਹੈ। ਕੁਦਰਤ ਕਿਸੇ ਰਿਸ਼ਵਤਖ਼ੋਰ ਤੇ ਖ਼ੁਸ਼ਾਮਦ-ਪਸੰਦ ਹਾਕਮ ਦੀ ਅਦਾਲਤ ਨਹੀਂ, ਨਾ ਇਹਦਾ ਖ਼ਜ਼ਾਨਾ ਕਿਸੇ ਗਿਣਵੀਂ ਮਿਣਵੀਂ ਉਗਰਾਹੀ ਨਾਲ ਇਕੱਠਾ ਹੁੰਦਾ ਹੈ, ਹਰੇਕ ਲਈ ਇਹਦੇ ਵਿਚ ਸਭ ਕੁਝ ਹੈ, ਤੇ ਪੂਰਨ ਇਨਸਾਫ਼ ਹੈ।

ਬਿਲਕੁਲ ਚਿੰਤਾ ਤਿਆਗ ਦਿਓ, ਆਪਣਾ ਵਿਸ਼ਵਾਸ ਨਵਾਂ ਨਿਕੋਰ ਕਰ ਲਓ, ਪਿਛਲੇ ਪਾਪਾਂ ਤੇ ਅਗਲੇ ਨਰਕਾਂ ਤੇ ਅਮੁੜਵੀਂ ਕਿਸਮਤ ਦੇ ਸਹਿਮ ਤੋਂ ਸੁਰਖ਼ਰੂ ਹੋ ਜਾਓ। ਕਿਸਮਤ ਜਿਹੀ ਕੋਈ ਵੀ ਚੀਜ਼ ਅਸਲ ਵਿਚ ਨਹੀਂ। ਗ਼ਰੀਬੀ ਤੇ ਰੋਗ ਸਾਡੇ ਪਿਛਲੇ ਕਰਮਾਂ ਦੀ ਸਜ਼ਾ ਨਹੀਂ, ਸਾਡੇ ਵਰਤਮਾਨ ਕਰਮਾਂ ਦੀ ਮੁਸਤੀ ਹੈ। ਗ਼ਰੀਬੀ ਤੇ ਰੋਗ ਦੁਨੀਆ ਵਿਚੋਂ ਬਿਲਕੁਲ ਉੱਡ ਸਕਦੇ ਹਨ, ਤੇ ਉਹ ਦਿਨ ਆਉਣ ਵਾਲਾ ਹੈ ਜਿਸ ਦਿਨ ਸਾਡੀ ਦੁਨੀਆ ਵਿਚੋਂ ਗ਼ਰੀਬੀ ਬਿਲਕੁਲ ਕੱਢ ਦਿੱਤੀ ਜਾਏਗੀ। ਕੁਦਰਤ ਦੇ ਖ਼ਜ਼ਾਨੇ ਭਰੇ ਪਏ ਹਨ ਤੇ ਮਨੁੱਖ ਦੀ ਨਜ਼ਰੇ ਚੜ੍ਹ ਗਏ ਹਨ। ਗ਼ਲਤ ਖ਼ਿਆਲਾਂ ਦੇ ਅਸਰ ਹੇਠੋਂ ਨਿਕਲਣ ਦੀ ਢਿਲ ਹੈ ਕਿ ਖ਼ੁਸ਼ਹਾਲੀ ਤੁਸੀਂ ਆਪਣਾ ਹੱਕ ਸਮਝਣ ਲੱਗ ਪਓਗੇ, ਤੇ ਜਿੱਦਣ ਤੁਹਾਡਾ ਇਹ ਯਕੀਨ ਹੋ ਗਿਆ, ਓਦਣ ਤੁਸੀਂ ਸਫਲ ਹੋ ਜਾਓਗੇ। ਦੁਨੀਆ ਵਿਚ ਇੱਕ ਮੁਲਕ ਨੇ ਇਹ ਤਜਰਬਾ ਕਰ ਕੇ ਸਾਬਤ ਕਰ ਲਿਆ ਹੈ, ਇਹ ਮੁਲਕ ਸਵੀਡਨ ਹੈ। ਏਸ ਮੁਲਕ ਵਿਚ ਗ਼ਰੀਬੀ ਦਾ ਨਿਸ਼ਾਨ ਤਕ ਨਹੀਂ। ਇਹਦਾ ਕਾਰਨ ਇਹ ਨਹੀਂ ਕਿ ਓਥੇ ਓਹੀ ਲੋਕ ਜੰਮਦੇ ਹਨ ਜਿਨ੍ਹਾਂ ਦੇ ਕਰਮ ਚੰਗੇ ਹੁੰਦੇ ਹਨ। ਪੰਜ ਛੇ ਦਹਾਕੇ ਪਹਿਲੋਂ ਓਥੇ ਵੀ ਗ਼ਰੀਬੀ ਹੈ ਸੀ, ਰੋਗ ਹੈ ਸੀ, ਪਰ ਉਹਨਾਂ ਨੇ ਹੁਣ ਆਪਣੇ ਖ਼ਿਆਲ ਕੁਦਰਤੀ ਨਿਯਮਾਂ ਨਾਲ ਇਕ-ਸੁਰ ਕਰ ਲਏ ਹਨ।

ਤੁਸੀਂ ਵੀ ਖ਼ੁਸ਼ਹਾਲ ਹੋ ਸਕਦੇ ਹੋ। ਥੋੜ੍ਹੇ ਚਿਰ ਵਿਚ ਹੋ ਸਕਦੇ ਹੋ। ਪੁਰਾਣਾ ਦਰਿੱਦਰ ਤਿਆਗੋ; ਤਬਦੀਲੀ ਵਿਚ ਯਕੀਨ ਰਖੋ, ਬੁਤ-ਪ੍ਰਸਤੀ

ਤੇ ਪਿਤਾ-ਪੁਰਖੀ ਦੀਆਂ ਜ਼ੰਜੀਰਾਂ ਤੋੜੋ; ਅੰਧ-ਵਿਸ਼ਵਾਸ ਵਿਚ ਦਲੀਲ ਦਾ ਸੂਰਜ ਚਾੜ੍ਹੋ; ਜਿਹੜੀ ਗਲ ਜੱਚਦੀ ਨਹੀਂ ਉਹਨੂੰ ਕਦੇ ਨਾ ਮੰਨੋ; ਵਿਦਿਆ ਪੜ੍ਹੋ, ਵਾਕਫ਼ੀ ਹਾਸਲ ਕਰੋ, ਦਲੇਰੀ, ਜ਼ਬਤ, ਚ੍ਰਿਤਰ, ਖਿਮਾਂ, ਸਚਿਆਈ, ਦਿਆਨਤਦਾਰੀ, ਸ੍ਵੈ-ਭਰੋਸਾ, ਵਿਚਾਰ, ਰੌਸ਼ਨ ਦਿਮਾਗ਼ੀ ਨੂੰ ਆਪਣਾ ਮਜ਼੍ਹਬ ਬਣਾਓ, ਤੇ ਦ੍ਰਿੜ੍ਹ ਹੋ ਕੇ ਆਸ ਕਰੋ ਕਿ ਤੁਸਾਂ ਇਕ ਖ਼ੁਸ਼ਹਾਲ ਜ਼ਿੰਦਗੀ ਬਸਰ ਕਰਨੀ ਹੈ। ਏਦੂੰ ਘਟੀਆ ਜੀਵਨ ਬਿਲਕੁਲ ਪ੍ਰਵਾਨ ਨਹੀਂ ਕਰਨਾ। ਧੌਣ ਉੱਚੀ ਕਰੋ, ਛਾਤੀ ਉਤੇ ਦਲੇਰ ਹੋ ਕੇ ਹੱਥ ਰਖੋ, ਅੱਖਾਂ ਖੋਲ੍ਹ ਕੇ ਦੇਖੋ, ਤੁਸੀਂ ਮਨੁੱਖ ਹੋ, ਰੱਬ ਦਾ ਅੰਗ ਹੋ, ਤੁਸੀਂ ਜੇ ਆਪੀ ਪ੍ਰਵਾਨ ਨਾ ਕਰੋ ਤਾਂ ਕੋਈ ਹੋਰ ਤਾਕਤ ਤੁਹਾਡਾ ਖ਼ੁਸ਼ਹਾਲੀ ਦਾ ਹੱਕ ਨਹੀਂ ਖੋਹ ਸਕਦੀ। ਖ਼ੂਬ ਤਕੜੇ ਹੋ ਜਾਓ ਤੇ ਹਿੰਦੁਸਤਾਨ ਨੂੰ ਇੱਕ 'ਖ਼ੁਸ਼ਹਾਲਿਸਤਾਨ' ਬਣਾ ਦਿਓ।

# ਖ਼ੁਸ਼ਹਾਲੀ ਦੀ ਪ੍ਰੀਖਿਆ

ਖ਼ੁਸ਼ਹਾਲੀ ਤੋਂ ਭਾਵ ਮਾਲੀ ਅਮੀਰੀ ਦਾ ਨਹੀਂ, ਦਿਮਾਗੀ ਤੇ ਜਿਸਮਾਨੀ ਸਿਹਤ ਤੇ ਖੇੜੇ ਦਾ ਹੈ।

ਕਾਫ਼ੀ ਸਮਾਂ ਹੋਇਆ, ਸੰਯੁਕਤ ਰਾਜ ਅਮ੍ਰੀਕਾ ਦੀ ਕਾਰਨੈਲ ਯੂਨੀਵਰਸਿਟੀ ਨੇ ਐਸੇ ਗਿਆਰਾਂ ਸਵਾਲ ਤਿਆਰ ਕੀਤੇ ਸਨ, ਜਿਹੜੇ ਹਰ ਕਿਸੇ ਨੂੰ ਉਹਦੀ ਆਪਣੀ ਖ਼ੁਸ਼ਹਾਲੀ ਢੂੰਡਣ ਵਿਚ ਸਹਾਇਤਾ ਕਰ ਸਕਦੇ ਹਨ। ਇਹਨਾਂ ਸਵਾਲਾਂ ਦੇ ਜਵਾਬਾਂ ਤੋਂ ਹਰ ਕੋਈ ਆਪਣੀ ਖ਼ੁਸ਼ਹਾਲੀ ਦੀ ਜਾਂਚ ਕਰ ਸਕਦਾ ਹੈ। ਜਿਹੜਾ ਕੋਈ ਹਰ ਸਵਾਲ ਦਾ ਜਵਾਬ "ਹਾਂ" ਵਿਚ ਦੇ ਸਕਦਾ ਹੈ, ਉਹ ਆਪਣੀ ਪਿਠ ਉਤੇ ਥਾਪੀ ਦੇ ਲਵੇ। ਬਹੁਤਿਆਂ ਦੇ ਨੰਬਰ ਸੌ ਨਾਲੋਂ ਕਾਫ਼ੀ ਘਟ ਆਉਣਗੇ, ਪਰ ਉਹਨਾਂ ਨੂੰ ਆਪਣੀਆਂ ਕਮਜ਼ੋਰੀਆਂ ਦਾ ਪਤਾ ਲਗ ਜਾਏਗਾ।

ਉਹ ਗਿਆਰਾਂ ਸਵਾਲ ਇਹ ਹਨ :

1. ਕੀ ਤੁਸੀਂ ਰੋਜ਼ਾਨਾ ਅਠ ਘੰਟੇ, ਬਿਨਾਂ ਬਹੁਤ ਥਕੇਵੇਂ, ਚਿੰਤਾ ਤੇ ਭਾਰ ਘਟਣ ਦੇ, ਚਾਅ ਨਾਲ ਆਪਣਾ ਕੰਮ ਕਰ ਸਕਦੇ ਹੋ। ਕੀ ਤੁਹਾਨੂੰ ਸਾਧਾਰਨਤਾ ਨਾਲ ਹੀ ਤਸੱਲੀ ਪ੍ਰਾਪਤ ਹੋ ਜਾਂਦੀ ਹੈ, ਜਾਂ ਤੱਸਲੀ ਦੀ ਪ੍ਰਾਪਤੀ ਲਈ ਕਿਸੇ 'ਅਤਿ' ਦੀ ਲੋੜ ਮਹਿਸੂਸ ਹੁੰਦੀ ਹੈ।

2. ਕੀ ਤੁਸੀਂ ਚੰਗੀ ਰਲਵੀਂ ਮਿਲਵੀਂ ਖ਼ੁਰਾਕ, ਬਿਨਾਂ ਬਦਹਜ਼ਮੀ ਦੀ ਚਿੰਤਾ ਦੇ, ਸੁਆਦ ਨਾਲ ਖਾ ਸਕਦੇ ਹੋ ?

3. ਕੀ ਤੁਸੀਂ ਰਾਤ ਨੂੰ ਅੱਠ ਜਾਂ ਜ਼ਿਆਦਾ ਘੰਟੇ ਗੂੜ੍ਹੀ ਨੀਂਦਰੇ ਸੌਂ ਸਕਦੇ ਹੋ ?

4. ਕੀ ਤੁਸੀਂ ਰੋਜ਼ਾਨਾ ਇਕ ਘੰਟਾ ਜਾਂ ਹਫ਼ਤੇ ਵਿਚ ਛੇ ਤੋਂ ਨੌਂ ਘੰਟੇ ਚੰਗੀ ਸਖ਼ਤ ਸਰੀਰਕ ਵਰਜ਼ਿਸ਼ ਵਿਚ, ਬਿਨਾਂ ਥਕੇਵੇਂ ਜਾਂ ਅਕੇਵੇਂ ਦੇ, ਸੁਆਦ ਲੈ ਸਕਦੇ ਹੋ ?

5. ਕੀ ਤੁਸੀਂ ਘਟ ਤੋਂ ਘਟ ਇਕ ਘੰਟੇ ਲਈ ਰੋਜ਼ਾਨਾ ਦੂਜਿਆਂ ਦਾ ਭਾਈਚਾਰਾ, ਬਿਨਾਂ ਅਕੇਵੇਂ ਤੇ ਛਿਥਿਆਂ ਪੈਣ ਦੇ, ਬਰਦਾਸ਼ਤ ਕਰ ਸਕਦੇ ਹੋ ?

6. ਕੀ ਤੁਸੀਂ ਖੁੱਲ੍ਹੀ ਤਰ੍ਹਾਂ ਇਕਬਾਲ ਕਰ ਸਕਦੇ ਹੋ, ਕਿ ਤੁਹਾਡੇ ਵਿੱਚ ਵੀ ਲਿੰਗ-ਖ਼ਾਹਿਸ਼ ਹੈ ਜੀਕਰ ਹੋਰਨਾਂ ਵਿਚ, ਜਾਂ ਤੁਸੀਂ ਇਹ ਤਾਂ ਨਹੀਂ ਕਹਿੰਦੇ ਕਿ ਚੂੰਕਿ ਇਹ ਖ਼ਾਹਿਸ਼ ਕੁਦਰਤੀ ਤੇ ਸਰਬ-ਵਿਆਪੀ ਹੈ, ਇਸ ਲਈ ਚੇਤੰਨ ਜ਼ਬਤ ਵਿਚ ਨਹੀਂ ਲਿਆਂਦੀ ਜਾ ਸਕਦੀ ?

7. ਕੀ ਤੁਸੀਂ ਘਟ ਤੋਂ ਘਟ ਦੋ ਘੰਟੇ ਲਈ ਰੋਜ਼ਾਨਾ ਕਲਾ, ਸਾਹਿਤ, ਸੰਗੀਤ, ਨਾਟਕ ਜਾਂ ਕਿਸੇ ਹੋਰ ਸ਼ੁਗਲ ਦਾ, ਅੱਖਾਂ ਵਿਚ ਪੀੜ ਤੇ ਦਿਮਾਗ਼ ਵਿਚ ਥਕੇਵਾਂ ਮਹਿਸੂਸ ਕੀਤੇ ਬਿਨਾਂ, ਸੁਆਦ ਲੈ ਸਕਦੇ ਹੋ ?

8. ਕੀ ਆਮ ਤੌਰ 'ਤੇ ਤੁਸੀਂ ਸ੍ਵੈ-ਵਿਸ਼ਵਾਸੀ, ਪ੍ਰਸੰਨ, ਉਤਸ਼ਾਹ ਭਰਪੂਰ, ਤੇ ਗ਼ੈਰ-ਜ਼ਰੂਰੀ ਡਰਾਂ ਤੋਂ ਸੁਤੰਤਰ ਰਹਿੰਦੇ ਹੋ, ਤੇ ਕਾਮਯਾਬੀ ਦੀ ਆਸ ਰਖਦੇ ਹੋ ?

9: ਕੀ ਤੁਹਾਡੀਆਂ ਦਿਲਚਸਪੀਆਂ ਆਪਣੀਆਂ ਮਾੜੀਆਂ ਮੋਟੀਆਂ ਤਕਲੀਫ਼ਾਂ ਤੇ ਗ਼ਰਜ਼ਾਂ ਤਕ ਸੀਮਿਤ ਰਹਿੰਦੀਆਂ ਹਨ, ਜਾਂ ਤੁਸੀਂ ਆਪਣੇ ਦੁਆਲੇ ਦੀ ਦੁਨੀਆ ਦੇ ਕੰਮਾਂ ਵਿਚ ਵੀ ਦਿਲਚਸਪੀ ਰਖਦੇ ਹੋ ?

10. ਕੀ ਜਿਸਮਾਨੀ ਤੌਰ 'ਤੇ ਤੁਸੀਂ 'ਨਰਮ' ਹੋ ਜਾਂ 'ਸਖ਼ਤ'। ਕੀ ਤੁਸੀਂ ਪ੍ਰਸ਼ੰਸਾ ਤੇ ਹਮਦਰਦੀ ਦੇ ਭੁੱਖੇ ਰਹਿੰਦੇ ਹੋ। ਕੀ ਤੁਸੀਂ ਆਪਣੀਆਂ ਮੁਸ਼ਕਲਾਂ ਨੂੰ ਵਧਾ ਕੇ ਦੱਸਣ ਦੇ ਆਦੀ ਹੋ ?

11. ਕੀ ਤੁਸੀਂ ਆਪਣੀਆਂ ਗ਼ਲਤੀਆਂ ਦਾ ਇਕਬਾਲ ਛੇਤੀ ਨਾਲ ਕਰ ਲੈਂਦੇ ਹੋ। ਕੀ ਤੁਸੀਂ ਦੂਜਿਆਂ ਨੂੰ ਕਸੂਰਵਾਰ ਠਹਿਰਾਣ ਲਈ ਕਾਹਲੇ ਤਾਂ ਨਹੀਂ ਪੈਂਦੇ ?

(ਏਸ ਲੇਖ ਵਿੱਚ ਵਰਤੀ ਗਈ
ਸਮਗਰੀ 'ਰੀਡਰਜ਼ ਡਾਈਜੈਸਟ'
ਵਿਚੋਂ ਲਈ ਗਈ ਹੈ।)

# ਕਾਮਯਾਬੀ

ਯੂਰਪ ਤੇ ਅਮਰੀਕਾ ਵਿਚ ਹਰ ਸਾਲ ਸੈਂਕੜੇ ਕਿਤਾਬਾਂ 'ਕਾਮਯਾਬੀ' ਦੇ ਵਿਸ਼ੇ ਉਤੇ ਲਿਖੀਆਂ ਜਾਂਦੀਆਂ ਹਨ, ਤੇ ਇਹਨਾਂ ਕਿਤਾਬਾਂ ਦੀ ਵਿਕਰੀ ਵੀ ਨਾਵਲਾਂ ਨਾਲੋਂ ਵਧੇਰੇ ਹੁੰਦੀ ਹੈ। ਤੇ ਇਹਨਾਂ ਕਿਤਾਬਾਂ ਨੇ ਪੱਛਮੀ ਮੁਲਕਾਂ ਦੀ ਯੋਗਤਾ ਨੂੰ ਵਧਾਇਆ ਵੀ ਬਹੁਤ ਸਾਰਾ ਹੈ। ਉਥੋਂ ਦੇ ਕਾਮਯਾਬ ਲੋਕਾਂ ਵਿਚ ਇਹ ਸਿਫ਼ਤ ਹੈ ਕਿ ਉਹ ਆਪਣੀ ਕਾਮਯਾਬੀ ਦਾ ਰਾਜ਼ ਆਪਣੇ ਭਰਾਵਾਂ ਲਈ ਪ੍ਰਕਾਸ਼ਿਤ ਕਰਦੇ ਹਨ।

ਸਾਡੇ ਦੇਸ ਵਿਚ ਬੇਰੁਜ਼ਗਾਰੀ ਦੀ ਅਤਿ ਹੋ ਗਈ ਹੈ। ਚਾਰੋਂ ਪਾਸੇ ਬੇਬਸੀ ਹੈ। ਕੰਮ ਥੋੜ੍ਹੇ ਤੇ ਕਾਮੇ ਬਹੁਤੇ ਹਨ। ਜੀਵਨ-ਜੁਗਤੀ ਬੜੀ ਆਲ੍ਹਸੀ ਜਿਹੀ ਹੈ। ਪਰ ਸਚਿਆਈ ਇਹ ਹੈ, ਕਿ ਹਰੇਕ ਮਾੜੀ ਜਾਂ ਚੰਗੀ ਕਿਸਮਤ ਮਨੁੱਖ ਦੇ ਜੀਵਨ-ਫ਼ਲਸਫ਼ੇ ਦਾ ਸਿੱਟਾ ਹੁੰਦੀ ਹੈ। ਧਰਮ, ਅਖ਼ਲਾਕ, ਦਿਆਨਤਦਾਰੀ, ਸਚ-ਝੂਠ, ਨਰਕ-ਸਵਰਗ, ਤਕਦੀਰ ਆਦਿ ਸੰਬੰਧੀ ਜੇ ਕਿਸੇ ਦੇ ਖ਼ਿਆਲਾਂ ਦਾ ਪਤਾ ਲੱਗ ਜਾਏ, ਤਾਂ ਉਸ ਦੀ ਹੋਣੀ ਦਾ ਲਗਭਗ ਪੂਰਾ ਪਤਾ ਲੱਗ ਸਕਦਾ ਹੈ। ਹੋਣੀ ਹੋਰ ਕੁਝ ਨਹੀਂ, ਸਿਰਫ਼ ਅਦਿਖ ਜੀਵਨ-ਫ਼ਲਸਫ਼ੇ ਦਾ ਦਿੱਸਦਾ ਮਾਡਲ ਹੈ।

ਅਨੇਕ ਨੌਜਵਾਨਾਂ ਸਹਾਇਤਾ ਲਈ ਮੇਰੇ ਕੋਲ ਆਉਂਦੇ ਹਨ। ਜਾਂ ਚਿਠੀਆਂ ਰਾਹੀਂ ਵੀ ਮੰਗ ਕਰਦੇ ਹਨ। ਬੜੀਆਂ ਦਰਦ ਭਰੀਆਂ ਉਹ

ਚਿਠੀਆਂ ਹੁੰਦੀਆਂ ਹਨ, ਕਿਸੇ ਕਿਸੇ ਵਿਚ ਤਾਂ ਖ਼ੁਦਕਸ਼ੀ ਦਾ ਸਹਿਮ ਵੀ ਹੁੰਦਾ ਹੈ। ਭਾਵੇਂ ਮੇਰਾ ਮਨੋਰਥ ਨੌਜਵਾਨਾਂ ਦੀਆਂ ਮੁਸ਼ਕਲਾਂ ਦੂਰ ਕਰਨ ਵਿਚ ਸਹਾਈ ਹੋਣਾ ਹੈ, ਪਰ ਫਿਰ ਵੀ ਮੇਰੀ ਸਮਰੱਥਾ ਜ਼ਰੂਰ ਸੀਮਿਤ ਹੈ।

ਇਹ ਆਸ ਤਾਂ ਮੈਂ ਨਹੀਂ ਰਖ ਸਕਦਾ ਕਿ ਕਦੇ ਮੈਂ ਆਪਣੇ ਸਾਰੇ ਭਰਾਵਾਂ ਦੀਆਂ ਮੁਸ਼ਕਲਾਂ ਦੂਰ ਕਰ ਸਕਾਂਗਾ, ਪਰ ਮੈਂ ਆਪਣੀ ਉਮਰ ਦੇ ਬਾਕੀ ਵਰ੍ਹੇ ਇਸ ਜਤਨ ਵਿਚ ਖ਼ਰਚ ਕਰਾਂਗਾ ਕਿ ਮੇਰੇ ਦੇਸ ਦੇ ਨੌਜਵਾਨ ਉਹਨਾਂ ਅਸਰਾਂ ਹੇਠੋਂ ਕੱਢੇ ਜਾ ਸਕਣ ਜਿਨ੍ਹਾਂ ਨੇ ਇਹ ਸਰਬ-ਵਿਆਪੀ ਬੇਚਾਰਗੀ ਪੈਦਾ ਕੀਤੀ ਹੈ। ਇਹਨਾਂ ਅਸਰਾਂ ਹੇਠੋਂ ਨਿਕਲਣ ਦੀ ਢਿੱਲ ਹੈ ਕਿ ਹਰੇਕ ਨੌਜਵਾਨ ਨੂੰ ਕੰਮ ਮਿਲ ਸਕੇਗਾ। ਕੰਮ 'ਕੰਮ ਕਰਨ ਦੀ ਲੋਚਨਾ' ਵਿਚੋਂ ਪੈਦਾ ਹੁੰਦੇ ਹਨ। ਇਸ ਦੁਨੀਆ ਵਿਚ ਬੇਸ਼ੁਮਾਰ ਦੌਲਤ ਹੈ, ਤੇ ਹਰ ਕੋਈ ਬਿਨਾਂ ਪੁੱਛੇ, ਪਰ ਬਿਨਾਂ ਉੱਦਮ ਤੇ ਸਾਧਨ ਨਹੀਂ, ਆਪਣਾ ਭਾਗ ਲੈ ਸਕਦਾ ਹੈ; ਘਾਟ ਦੌਲਤ ਦੀ ਨਹੀਂ, ਦਲੇਰੀ ਦੀ ਹੈ। ਕਿਸੇ ਤਰ੍ਹਾਂ ਸਾਡੀ ਦਲੇਰੀ ਕੁਚਲੀ ਗਈ ਹੈ, ਤੇ ਅਸੀਂ ਆਪਣਾ ਭਾਗ ਲੈਣ ਦਾ ਹੀਆ ਨਹੀਂ ਕਰਦੇ।

ਮੇਰਾ ਦਿਲ ਆਪਣੇ ਦੇਸ ਨੂੰ ਖ਼ੁਸ਼ਹਾਲ ਤੇ ਸੁਤੰਤਰ ਵੇਖਣ ਲਈ ਬੇਕਰਾਰ ਹੋ ਰਿਹਾ ਹੈ। ਮੇਰੇ ਉਤੇ ਆਪਣੇ ਦੇਸ ਦੀ ਦਲਿੱਦਰਤਾ ਤੇ ਨਿਕੰਮਤਾ ਦਾ ਰਾਜ਼ ਰੌਸ਼ਨ ਹੋ ਗਿਆ ਹੈ। ਮੈਂ ਵੇਖਦਾ ਹਾਂ ਕਿ ਬੜੇ ਚੰਗੇ ਚੰਗੇ ਸਿਆਣੇ ਬਜ਼ੁਰਗ ਬਿਨਾਂ ਪਰਖੇ ਜਾਂਚੇ ਗ਼ਲਤ ਖ਼ਿਆਲਾਂ ਦਾ ਪਰਚਾਰ ਕਰ ਕੇ ਸਾਡੀ ਨਿਕੰਮਤਾ ਵਧਾ ਰਹੇ ਹਨ। ਬੀ. ਏ., ਐਮ ਏ. ਪੜ੍ਹੇ ਤੇ ਚੰਗੇ ਕਾਮਯਾਬ ਵਪਾਰੀ — ਜਿਨ੍ਹਾਂ ਦੀ ਸਾਰੀ ਵਿਦਿਆ ਤੇ ਸਾਰਾ ਧਨ ਸਿਰਫ਼ ਏਸ ਗੱਲ ਦਾ ਨਤੀਜਾ ਹਨ, ਕਿ ਉਹ ਆਪਣੀ ਵਰਤਮਾਨ ਦਸ਼ਾ ਨਾਲ ਸੰਤੁਸ਼ਟ ਨਹੀਂ ਰਹਿ ਸਕੇ ਤੇ 'ਅੱਗੇ ਵਧੋ' ਦੀ ਲਗਨ ਉਹਨਾਂ ਨੂੰ ਕਿਸੇ ਇੱਕ ਥਾਂ ਖੜੋਣ ਨਹੀਂ ਦੇਂਦੀ ਰਹੀ — ਉਹ ਆਪਣਾ ਅਸਲੀ ਤਜਰਬਾ ਨੌਜਵਾਨਾਂ ਨੂੰ ਦੱਸਣ ਦੀ ਥਾਂ ਰਸਮੀ ਕੀਮਤਾਂ ਦਾ ਉਪਦੇਸ਼ ਕਰਦੇ ਹਨ, ਤੇ 'ਰੁੱਖੀ ਮਿੱਸੀ', 'ਸਬਰ ਸਿਦਕ', 'ਗ਼ਰੀਬੀ ਤੇ ਬੰਦਗੀ' ਦਾ ਸੁਨੇਹਾ ਦੇਂਦੇ ਹਨ। ਉਹਨਾਂ ਦੇ ਆਪਣੇ ਜੀਵਨ ਵਿਚ ਸਿਵਾਏ ਜ਼ਬਾਨੀ ਬੰਦਗੀ ਦੇ ਇਹਨਾਂ ਸਾਰੀਆਂ ਵਿਚੋਂ ਹੋਰ ਕੋਈ ਵੀ ਸਿਫ਼ਤ ਨਹੀਂ ਹੁੰਦੀ। ਪੜ੍ਹੇ ਲਿਖੇ ਕਾਮਯਾਬ ਹਿੰਦੂ, ਮੁਸਲਮਾਨ, ਸਿਖ ਕਿਤਾਬਾਂ ਤੇ ਅਖ਼ਬਾਰਾਂ ਦੀ ਰਾਹੀਂ ਆਪਣੇ

ਨੌਜਵਾਨ ਭਰਾਵਾਂ ਨੂੰ ਇਹ ਦੱਸ ਰਹੇ ਹਨ ਕਿ ਹਿੰਦੁਸਤਾਨ ਦੀ ਨਾਕਾਮਯਾਬੀ ਦਾ ਕਾਰਨ ਇਹ ਹੈ ਕਿ ਅਸੀਂ ਆਪਣੇ ਧਰਮ ਗ੍ਰੰਥਾਂ ਦੀ ਸਿਖਿਆ ਉਤੇ ਤੁਰਨਾ ਛੱਡ ਦਿੱਤਾ ਹੈ। ਪਰ ਜਿੰਨੇ ਧਰਮ ਗ੍ਰੰਥ ਅਜ ਛਪਦੇ ਤੇ ਪੜ੍ਹੇ ਜਾਂਦੇ ਹਨ, ਇੰਨੇ ਅਗੇ ਕਦੇ ਨਹੀਂ ਸਨ ਛਪੇ ਤੇ ਪੜ੍ਹੇ ਗਏ। ਪਿਛਲੇ ਵਕਤਾਂ ਦੇ ਇੱਕ ਇੱਕ ਅਖੰਡ ਪਾਠ ਦੀ ਥਾਂ ਅਜ ਅਕੌਤ੍ਰ ਸੌ ਕੀਤੇ ਜਾਂਦੇ ਹਨ। ਮੰਦਰ ਮਸੀਤਾਂ ਵੀ ਅਗੇ ਨਾਲੋਂ ਵਧੇਰੀਆਂ ਹਨ, ਤੇ ਪਰਚਾਰਕਾਂ ਦਾ ਵੀ ਅੰਤ ਨਹੀਂ। ਜਿੰਨਾ ਪ੍ਰਾਪੇਗੰਡਾ ਧਰਮ ਗ੍ਰੰਥਾਂ ਦਾ ਇਸ ਜ਼ਮਾਨੇ ਵਿਚ ਹੋਇਆ ਹੈ, ਏਨਾ ਅਗੇ ਕਦੇ ਨਹੀਂ ਹੋਇਆ। ਜੇ ਫਿਰ ਵੀ ਨਤੀਜੇ ਸਾਡੀ ਮਰਜ਼ੀ ਦੇ ਉਲਟ ਹਨ ਤਾਂ ਕਾਰਨ ਇਹ ਹੈ ਕਿ ਇਹ ਜ਼ਮਾਨਾ ਕੋਈ ਨਵਾਂ ਸੁਨੇਹਾ ਮੰਗਦਾ ਹੈ, ਜਾਂ ਪੁਰਾਣੇ ਸੁਨੇਹੇ ਨੂੰ ਹੀ ਨਵੇਂ ਸ਼ਬਦਾਂ ਵਿਚ ਸੁਣਨਾ ਚਾਹੁੰਦਾ ਹੈ।

ਦਰ ਦਰ ਨਿਰਾਸੇ ਭਟਕਦੇ ਨੌਜਵਾਨ ਮੇਰੇ ਕੋਲ ਆਉਂਦੇ ਹਨ, ਤੇ ਮੁਲਕ ਦੀ ਹੀਣੀ ਦਸ਼ਾ ਦਾ ਦ੍ਰਿਸ਼ ਦਰਸਾਂਦੇ ਹਨ। ਮੈਂ ਉਹਨਾਂ ਲਈ ਕੁਝ ਨਹੀਂ ਕਰ ਸਕਦਾ, ਕਿਉਂਕਿ ਜ਼ਿੰਦਗੀ ਦਾ ਅਟੱਲ ਕਾਨੂੰਨ ਇਹ ਮੰਗ ਕਰਦਾ ਹੈ, ਕਿ ਹਰ ਕਿਸੇ ਨੂੰ ਆਪੋ ਆਪਣੀ ਬਾਜ਼ੀ ਆਪ ਖੇਡਣੀ ਪਵੇਗੀ। ਪਰ ਮੈਂ ਆਪਣੇ ਤਜਰਬੇ ਵਿਚੋਂ ਆਪਣੇ ਹੋਣਹਾਰ ਵੀਰਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਨਿਰਾਸ ਹੋਣ ਦੀ ਬਿਲਕੁਲ ਕੋਈ ਲੋੜ ਨਹੀਂ। ਤੁਸੀਂ ਐਵੇਂ ਪਏ ਡਰਦੇ ਹੋ, ਤੇ ਪੁਛ ਪੁਛ ਕੇ ਹੌਲੇ ਪਏ ਪੈਂਦੇ ਹੋ, ਇਹ ਸਭ ਦੌਲਤ ਤੁਹਾਡੀ ਵਿਰਾਸਤ ਹੈ। ਧਰਤੀ ਦੇ ਇੱਕ ਇੱਕ ਚੱਪੇ ਵਿਚ ਏਨੀ ਦੌਲਤ ਹੈ ਕਿ ਕਈ ਨਸਲਾਂ ਪੁਟ ਵਰਤ ਕੇ ਇਸ ਨੂੰ ਮੁਕਾਣਾ ਤਾਂ ਕਿਤੇ ਰਿਹਾ, ਘਟਾ ਵੀ ਨਹੀਂ ਸਕਦੀਆਂ। ਤੁਸੀਂ ਧੌਣ ਉੱਚੀ ਕਰੋ, ਮੋਢੇ ਛੰਡੋ ਤੇ ਦਿਲ ਮਜ਼ਬੂਤ ਕਰੋ। ਕਾਮਯਾਬੀ ਹਰੇਕ ਜੀਵ ਦਾ ਜਮਾਂਦਰੂ ਹੱਕ ਹੈ।

ਕਾਮਯਾਬੀ ਤੁਹਾਡਾ ਹੱਕ ਹੈ। ਹਰ ਕੋਈ ਕਾਮਯਾਬ ਹੋ ਸਕਦਾ ਹੈ, ਤੇ ਕਾਮਯਾਬੀ ਲਈ ਹੀ ਉਹ ਬਣਾਇਆ ਗਿਆ ਹੈ। ਤੁਹਾਡੇ ਮਨ ਵਿਚ ਉਹੀ ਸ਼ਕਤੀ ਹੈ, ਜੋ ਬ੍ਰਹਮੰਡ ਦੀ ਰੂਹ ਹੈ। ਜਿਸ ਸ਼ਕਤੀ ਨਾਲ ਸੂਰਜ ਚੰਨ ਭੌਂਦੇ ਹਨ ਤੇ ਉਜਾਲਾ ਗਰਮੀ ਦੇਂਦੇ ਹਨ, ਉਹੀ ਸ਼ਕਤੀ ਤੁਹਾਡੇ ਅੰਦਰ ਹੈ। ਪਰਵਾਹ ਨਾ ਕਰੋ, ਜੇ ਮਨੁਖ ਨੂੰ 'ਪਾਪਾਂ ਦੀ ਪੰਡ' ਜਾਂ 'ਮੌਤ ਦਾ ਪੂੰਗਰਾ' ਆਖਣ ਵਾਲਾ

ਕੋਈ ਵੱਡਾ ਮਹਾਤਮਾ ਪ੍ਰਸਿਧ ਹੈ। ਇਸ ਕਥਨ ਨੂੰ ਆਪਣੇ ਕੰਮ ਦਾ ਨਾ ਜਾਣ ਕੇ ਅਣਸੁਣਿਆ ਕਰ ਛੱਡੋ। ਪਰਵਾਹ ਨਾ ਕਰੋ ਜੇ ਕਿਸੇ ਵੱਡੇ ਨੇ ਆਖਿਆ ਹੈ ਕਿ ਮੱਥੇ ਲਿਖੀ ਵਿਚੋਂ ਨਾ ਰਾਈ ਵਧਦੀ ਤੇ ਨਾ ਤਿਲ ਘਟਦਾ ਹੈ। ਇਹਨੂੰ ਆਪਣੇ ਮਤਲਬ ਦੀ ਗੱਲ ਨਾ ਸਮਝੋ। ਹਜ਼ਾਰਾਂ ਕਾਮਯਾਬ ਆਦਮੀਆਂ ਦੀ ਗਵਾਹੀ ਮੌਜੂਦ ਹੈ, ਕਿ ਮਨੁੱਖ ਆਪਣੀ ਤਕਦੀਰ ਦਾ ਕਪਤਾਨ ਹੈ।

"ਕੋਈ ਇਤਫ਼ਾਕ ਨਹੀਂ, ਕੋਈ ਤਕਦੀਰ ਨਹੀਂ, ਨਾ ਕਿਸਮਤ ਹੈ,
ਜਿਹੜੀ ਦ੍ਰਿੜ੍ਹ ਆਤਮਾ ਦੇ ਇਰਾਦੇ ਨੂੰ ਰੋਕ ਜਾਂ ਮੋੜ ਸਕੇ।
ਦਾਤਾਂ ਬੇ-ਅਰਥ ਹਨ, ਇੱਕੋ ਇਛਾ-ਸ਼ਕਤੀ ਵੱਡੀ ਹੈ,
ਇਸ ਅੱਗੇ ਸਵੇਰੇ ਜਾਂ ਅਵੇਰੇ ਸਭ ਮੁਸ਼ਕਲਾਂ ਝੁਕ ਜਾਂਦੀਆਂ ਹਨ।
ਸਾਗਰ ਨੂੰ ਲੱਭਦੀ ਨਦੀ ਦਾ ਰਾਹ ਕੌਣ ਰੋਕ ਸਕਦਾ ਹੈ,
ਚੜ੍ਹਦੇ ਸੂਰਜ ਦੀ ਟਿੱਕੀ ਨੂੰ ਕੌਣ ਰੋਕ ਸਕਦਾ ਹੈ ?
ਹਰੇਕ ਅਰੋਗ ਰੂਹ ਆਪਣੇ ਹਕੂਕ ਪ੍ਰਾਪਤ ਕਰਦੀ ਹੈ,
ਮੂਰਖ ਕਿਸਮਤ ਦਾ ਜ਼ਿਕਰ ਕਰਦੇ ਹਨ। ਭਾਗਵਾਨ ਉਹ ਹੈ
ਜਿਹੜਾ ਆਪਣੇ ਦਿਲੀ ਮਨੋਰਥ ਤੋਂ ਕਦੇ ਫਿਰਦਾ ਨਹੀਂ,
ਜਿਸ ਦਾ ਨਿੱਕੇ ਤੋਂ ਨਿੱਕਾ ਅਮਲ ਜਾਂ ਅਮਲ ਉਤੇ ਕਾਬੂ
ਉਸ ਦੇ ਇੱਕੋ ਵੱਡੇ ਮੰਤਵ ਦੀ ਸਹਾਇਤਾ ਕਰਦਾ ਹੈ।
ਐਸੀ ਦ੍ਰਿੜ੍ਹ ਇੱਛਾ ਦੇ ਸਾਹਮਣੇ
ਮੌਤ ਵੀ ਠਠੰਬਰ ਜਾਂਦੀ ਤੇ ਕਈ ਵਾਰੀ ਉਡੀਕਣਾ ਪ੍ਰਵਾਨ ਕਰਦੀ ਹੈ।"

ਦੁਨੀਆ ਦੇ ਹਰੇਕ ਕਾਮਯਾਬ ਆਦਮੀ ਦਾ ਤਜਰਬਾ ਇਹੋ ਹੈ। ਉਹਨੂੰ ਅਸੀਂ ਕਾਮਯਾਬ ਨਹੀਂ ਸਮਝਦੇ ਜਿਹੜਾ ਕਿਸੇ ਮਸਲ੍ਹੇ ਦੀ ਆੜ ਵਿਚ ਦੂਜਿਆਂ ਨੂੰ ਗ਼ਰੀਬੀ ਤੇ ਸੰਤੁਸ਼ਟਤਾ ਦਾ ਉਪਦੇਸ਼ ਦੇਂਦਾ ਜਾਂ ਭਜਨ ਗਾਉਂਦਾ ਹੈ, ਤੇ ਬਦਲੇ ਵਿਚ ਭੇਟਾ ਲੈ ਲੈ ਕੇ ਅਮੀਰ ਹੋ ਜਾਂਦਾ ਹੈ। ਦੁਨੀਆ ਦੇ ਉਸਰੱਈਏ ਉਹ ਲੋਕ ਹਨ ਜਿਨ੍ਹਾਂ ਨੇ ਵਰਤਮਾਨ ਅਵਸਥਾ ਤੋਂ ਅਸੰਤੁਸ਼ਟ ਹੋ ਕੇ ਨਵੀਆਂ ਕਾਢਾਂ ਕੱਢੀਆਂ ਤੇ ਜ਼ਿੰਦਗੀ ਨੂੰ ਵਧਾਇਆ ਹੈ। ਸੜਕਾਂ, ਪੁੱਲ, ਮਕਾਨ,

ਰੇਲਾਂ, ਮੋਟਰਾਂ, ਜਹਾਜ਼ ਬਣਾਨ ਵਾਲੇ ਸਾਡੀ ਦੁਨੀਆ ਦੇ ਮਿਆਰ ਹਨ। ਇਹਨਾਂ ਲੋਕਾਂ ਨੇ ਸਾਡੀ ਧਰਤੀ ਦੇ ਪਾਸੇ ਫੋਲ ਸੁੱਟੇ ਹਨ, ਧਰੂਵ ਢੂੰਡ ਲਏ ਹਨ, ਭਰਾਵਾਂ ਨੂੰ ਭਰਾਵਾਂ ਦਾ ਪਤਾ ਦਿੱਤਾ ਹੈ, ਲੁਕੇ ਖ਼ਜ਼ਾਨਿਆਂ ਨੂੰ ਰੌਸ਼ਨ ਕੀਤਾ ਹੈ।

ਕਾਮਯਾਬ ਆਦਮੀਆਂ ਦਾ ਸੁਨੇਹਾ ਇਹ ਹੈ :

"ਇਹ ਆਖਣਾ ਸਿਖੋ ਕਿ ਤੁਸੀਂ ਇੱਕ ਮਨੁੱਖ ਹੋ। ਆਪਣੇ ਉਤੇ ਭਰੋਸਾ ਕਰਨਾ ਸਿਖੋ, ਆਪਣਾ ਮੁਨਾਸਬ ਮੁੱਲ ਪਾਓ, ਕਿਸੇ ਦੇ ਆਸਰੇ ਰਹਿਣਾ ਛੱਡੋ, ਲੋਕਾਚਾਰੀ ਦੀ ਗਲ-ਘੁੱਟਣੀ ਰੱਸੀ ਨੂੰ ਪਰ੍ਹਾਂ ਛੰਡੋ, ਤੇ ਮਹਿਸੂਸ ਕਰੋ ਕਿ ਤੁਸੀਂ ਇੱਕ ਮਨੁੱਖ ਹੋ — ਤੁਸੀਂ ਕੋਈ ਛਿੱਨ ਭੰਗਰ ਬਲਬੁਲਾ ਨਹੀਂ, ਸਦੀਵੀ ਸ਼ਕਤੀ ਦਾ ਇਕ ਚੇਤਨ ਕੇਂਦਰ ਹੋ, ਜਿਸ ਸ਼ਕਤੀ ਵਿਚੋਂ ਸਭ ਕੁਝ ਸਾਜਿਆ ਜਾਂਦਾ ਹੈ।"

ਕਾਮਯਾਬ ਆਦਮੀਆਂ ਦਾ ਇਹ ਸੁਨੇਹਾ ਹੈ :

"ਆਪਣੇ ਲਈ, ਹੇ ਮੇਰੀ ਆਤਮਾ, ਵਧੇਰੇ ਸ਼ਾਨਦਾਰ ਨਿਵਾਸ ਬਣਾ,
ਜੀਕਰ ਮੌਸਮ ਛੇਤੀ ਛੇਤੀ ਬਦਲਦੇ ਜਾਂਦੇ ਹਨ,
ਤੂੰ ਵੀ ਆਪਣਾ ਨੀਵੀਂ-ਛੱਤਾ ਬੂਤ ਛੱਡਦੀ ਜਾ।
ਤੇਰੀ ਹਰੇਕ ਨਵੀਂ ਉਸਾਰੀ ਪਹਿਲੀ ਨਾਲੋਂ ਉਚੇਰੀ ਤੇ ਚੰਗੇਰੀ ਹੋਵੇ,
ਇਥੋਂ ਤਕ ਕਿ ਓੜਕ ਤੂੰ ਅਕਾਸ਼ ਵਾਂਗ ਸੁਤੰਤਰ ਹੋ ਜਾਵੇਂ
ਤੇ ਆਪਣਾ ਛੋਟਾ ਹੋ ਗਿਆ ਚੋਲਾ
ਜ਼ਿੰਦਗੀ ਦੇ ਸਦਾ ਹਿਲਦੇ ਸਾਗਰ ਦੇ ਕੰਢੇ ਛੱਡ ਦੇਵੇਂ।"

ਕਾਮਯਾਬ ਆਦਮੀਆਂ ਦਾ ਸੁਨੇਹਾ ਹੈ :

"ਮਨੁਖ ਨੂੰ ਉਦਮ ਤੇ ਸਫਲਤਾ ਦਾ ਦੇਵ ਬਣਨਾ ਚਾਹੀਦਾ ਹੈ, ਨਾ ਕਿ ਕਮਜ਼ੋਰ ਰਿੜ੍ਹਦਾ ਕੀਟ, ਜਿਸ ਤਰ੍ਹਾਂ ਕਿ ਹੁਣ ਸਾਡੀ ਬਹੁ-ਗਿਣਤੀ ਤਰੀ ਜਾ ਰਹੀ ਹੈ।"

ਕਾਮਯਾਬ ਜੀਵਨ ਲਲਕਾਰ ਕੇ ਆਖ ਰਿਹਾ ਹੈ :

"ਕੁਝ ਵੀ ਸਦਾ ਲਈ ਨਿਸਚਿਤ ਨਹੀਂ। ਭਾਗ ਬਦਲ ਸਕਦੇ ਹਨ, ਸੁਭਾਓ ਬਦਲ ਸਕਦੇ ਹਨ; ਜਿਹੋ ਜਿਹੀ ਯੋਗਤਾ ਦੀ ਤ੍ਰਿਸ਼ਨਾ ਹੋਵੇ ਉਹੋ ਜਿਹੀ ਪੈਦਾ ਕੀਤੀ ਜਾ ਸਕਦੀ ਹੈ; ਨਾ ਉਮਰ ਮੁਕਰਰ ਹੈ, ਨਾ ਸਿਹਤ ਲਿਖੀ ਗਈ ਹੈ, ਨਾ ਧਨ ਵੰਡਿਆ ਗਿਆ ਹੈ। ਪ੍ਰਾਪਤੀ ਦੇ ਅਟੱਲ ਨਿਯਮਾਂ ਦੇ ਅਧੀਨ ਜੋ ਚਾਹੋ ਪ੍ਰਾਪਤ ਕੀਤਾ ਜਾ ਸਕਦਾ ਹੈ। ਫੇਰ ਮੇਰੇ ਵੀਰ ਕਿਉਂ ਇਸ ਤਰ੍ਹਾਂ ਨਿਮਾਣਿਆਂ ਵਾਂਗ ਫਿਰ ਰਹੇ ਤੇ ਹਰ ਕਿਸੇ ਦੀ ਮਿੰਨਤ ਕਰ ਰਹੇ ਹਨ ? ਸੁਣਨਾ ਚਾਹੁੰਦੇ ਹੋ — ਕਿਉਂ ? ਕਿ ਤੁਹਾਡੇ ਤੇ ਤੁਹਾਡੀ ਹੋਣੀ ਦੇ ਵਿਚਕਾਰ ਇਕ ਮੋਟਾ ਪਰਦਾ ਤਣ ਗਿਆ ਹੈ। ਤੁਸੀਂ ਆਪਣੀ ਬੇਅੰਤ ਹੋਣੀ ਦਾ ਰੂਪ ਨਹੀਂ ਵੇਖ ਸਕਦੇ। ਇਹ ਹੋਣੀ ਵਿਸ਼ਾਲ ਹੈ, ਇਸ ਵਿਚ ਕੋਈ ਸੰਕੋਚ ਨਹੀਂ, ਕੋਈ ਕੰਜੂਸੀ ਨਹੀਂ; ਜੋ ਵੀ ਤੁਸੀਂ ਚੁੱਕ ਲਵੋ, ਇਸ ਵਿਚ ਘਾਟਾ ਨਹੀਂ ਪੈ ਸਕਦਾ। ਮੁਕਰਰ ਵੰਡੀਆਂ ਓਥੇ ਪਾਣੀਆਂ ਪੈਂਦੀਆਂ ਹਨ, ਜਿਥੇ ਦਾਤ ਗੇਣਵੀਂ ਹੋਵੇ। ਪਰ ਜੇ ਕੁਦਰਤ ਦੀਆਂ ਦਾਤਾਂ ਹਨ ਹੀ ਅਮੁੱਕ ਤਾਂ ਕਿਹੜਾ ਕੁਚੱਜਾ ਨਜ਼ਾਮ ਆਪਣੀ ਰਈਅਤ ਨੂੰ ਵਿਰਵਾ ਰਖਣਾ ਚਾਹੇਗਾ ?"

ਮੇਰੇ ਨੌਜਵਾਨ ਸਾਥੀਓ! ਸਾਡੀ ਹੀਣਤਾ ਦਾ ਕਾਰਨ ਉਹ ਵਿਸ਼ਵਾਸ ਹਨ ਜਿਹੜੇ ਆਤਮਾ ਨੂੰ ਹਰ ਪਾਸਿਓਂ ਵਰਜਦੇ ਤੇ ਉਸ ਦੀ ਉਡਾਰੀ ਨੂੰ ਸੀਮਿਤ ਕਰਦੇ ਹਨ। ਇਹ ਸਾਡੇ ਮਾਰੂ ਖ਼ਿਆਲ ਹਨ ਕਿ ਤਕਦੀਰ ਲਿਖੀ ਗਈ ਹੈ, ਇਹ ਤਿਲ ਵਧਦੀ ਨਹੀਂ, ਕੋਈ ਦੁਖੜਾ ਘਟ ਨਹੀਂ ਸਕਦਾ; ਉਦਮ ਚਿਤਵਨ ਦੀ ਲੋੜ ਨਹੀਂ, ਕਾਰ-ਸਾਜ਼ ਆਪੇ ਹੀ ਸਭ ਕੁਝ ਕਰਦਾ ਹੈ, ਉਹ ਛਿਨ ਵਿਚ ਸ਼ਾਹੋਂ ਗਦਾ ਤੇ ਗਦਾਓਂ ਸ਼ਾਹ ਬਣਾ ਦੇਂਦਾ ਹੈ; ਇਹ ਜੀਵਨ ਮਾਇਆ ਹੈ, ਅਸਲੀ ਜੀਵਨ ਅਗਲਾ ਹੈ; ਨਾਮ ਨਾ ਜਪਣ ਦੀ ਸਜ਼ਾ ਅਮੁੱਕ ਨਰਕ ਤੇ ਜਪਿਆਂ ਸਦੀਵੀ ਸਵਰਗ ਮਿਲਦੇ ਹਨ; ਲੇਖੇ ਅਗੇ ਚਲ ਕੇ ਹੋਣਗੇ, ਭਜਨੀਕਾਂ ਨੂੰ ਬਖ਼ਸ਼ਸ਼ ਮਿਲੇਗੀ — ਭਜਨ ਕਰੋ ਤੇ ਸੁਖਣਾ ਸੁਖੋ, ਤੇ ਖ਼ਾਹਿਸ਼ਾਂ ਨੂੰ ਪਾਪ ਸਮਝ ਕੇ ਪੈਦਾ ਹੋਣੋ ਹੀ ਰੋਕੋ।

ਇਹਨਾਂ ਵਿਸ਼ਵਾਸਾਂ ਨੇ ਸਾਨੂੰ ਨਿਕੰਮਿਆਂ ਕਰ ਦਿੱਤਾ ਹੈ। ਡਾਢੀ ਤਰਸ-ਯੋਗ ਹਾਲਤ ਸਾਡੇ ਸਾਰਿਆਂ ਦੀ ਹੋ ਗਈ ਹੈ। ਅਨੇਕਾਂ ਭੁੱਖੇ ਫਿਰ ਰਹੇ ਹਨ, ਤੇ ਮੰਦਰਾਂ ਦੀਆਂ ਕੰਧਾਂ ਨੂੰ ਮੁੱਠੀਆਂ ਭਰ ਕੇ ਆਪਣਾ ਦਲਿੱਦਰ ਦੂਰ ਕਰਨ ਦੀ ਆਸ ਰਖਦੇ ਹਨ। ਜਿਨ੍ਹਾਂ ਥੋੜ੍ਹਿਆਂ ਕੋਲ ਕੁਝ ਹੈ, ਉਹ ਅਗੇ, ਪਿੱਛੇ ਤੇ ਮੁਕਤੀ ਦੇ ਭਰਮਾਂ ਵਿਚ ਫਸ ਕੇ ਨਿਢਾਲ ਹੋ ਰਹੇ ਹਨ; ਯਾਤਰਾ ਕਰਦੇ ਹਨ; ਪ੍ਰਸ਼ਾਦ ਸੁਖਦੇ ਹਨ; ਦੇਗਾਂ ਚਾੜ੍ਹਦੇ ਹਨ; ਪਾਠ ਕਰਾਂਦੇ ਹਨ; ਕੁੰਭ ਨਹਾਉਂਦੇ ਹਨ; ਆਰਤੀਆਂ ਕਰਦੇ ਹਨ, ਤੇ ਸੈਂਕੜੇ ਮੀਲਾਂ ਦਾ ਸਫ਼ਰ ਝਾਗ ਕੇ ਕਿਸੇ ਸਰੋਵਰ ਜਾਂ ਦਰਿਆ ਵਿਚ ਟੁੱਭੀਆਂ ਲਾਉਂਦੇ ਹਨ।

ਕੋਈ ਟਾਵਾਂ ਐਸਾ ਮਿਲਦਾ ਹੈ, ਜਿਹੜਾ ਆਪਣਾ ਕੁਦਰਤੀ ਜੀਵਨ ਜਿਊ ਰਿਹਾ ਹੁੰਦਾ ਹੈ। ਲਗਭਗ ਸਾਰੀ ਲੁਕਾਈ ਜ਼ਿੰਦਗੀ ਨੂੰ ਅਜ਼ਾਬ ਬਣਾ ਕੇ ਕਦਮ ਕਦਮ ਉਤੇ ਛਿੱਥੀ ਪਈ ਹੋਈ ਹੈ। ਨਾ ਮੈਂ ਤੇ ਨਾ ਕੋਈ ਹੋਰ ਇਹ ਅਜ਼ਾਬ ਕਟ ਸਕਦਾ ਹੈ, ਨਾ ਬੇਰੁਜ਼ਗਾਰਾਂ ਲਈ ਕੋਈ ਰੁਜ਼ਗਾਰ ਹਾਈਂ ਮਾਈਂ ਪੈਦਾ ਕਰ ਸਕਦਾ ਹੈ।

ਪਰ ਇਹ ਸਾਰੇ ਅਜ਼ਾਬ ਬੇਲੋੜੇ ਹਨ। ਤੇ ਤੁਸੀਂ ਇਹਨਾਂ ਸਾਰੇ ਧਰਮਾਂ ਭਰਮਾਂ ਦੀ ਸਫ਼ ਵਲ੍ਹੇਟ ਕੇ ਸ਼ਹੁ-ਸਮੁੰਦਰ ਵਿਚ ਸੁੱਟ ਪਾਓ; ਤੁਹਾਡੇ ਮੁਲਕ ਵਿਚ ਨਾ ਕੋਈ ਆਰਤੀ ਹੁੰਦੀ ਹੋਵੇ, ਨਾ ਜੋਤ ਜਗਦੀ ਹੋਵੇ, ਨਾ ਕੋਈ ਗ੍ਰਹਿਣ ਨੂੰ ਅਰਘ ਦੇਂਦਾ ਹੋਵੇ, ਨਾ ਕੋਈ ਹਰਦੁਆਰ ਹੱਡੀਆਂ ਪਾਂਦਾ ਹੋਵੇ, ਨਾ ਕੋਈ ਮੱਥਾ ਟਿਕਦਾ ਤੇ ਨਾ ਪ੍ਰਕਰਮਾਂ ਹੁੰਦੀ ਹੋਵੇ, ਤਾਂ ਵੀ ਤੁਹਾਡੇ ਜੀਵਨ ਵਿਚ ਕੋਈ ਘਾਟ ਨਹੀਂ ਆਵੇਗੀ। ਕਈ ਮੁਲਕ ਹਨ, ਜਿਥੇ ਇਹਨਾਂ ਗੱਲਾਂ ਵਿਚੋਂ ਕੋਈ ਵੀ ਨਹੀਂ ਹੁੰਦੀ ਤੇ ਉਹ ਬੜੇ ਸੁਖੀ ਤੇ ਸੁਤੰਤਰ ਵਸਦੇ ਹਨ।

ਹਕੀਕਤ ਇਹ ਹੈ ਕਿ ਤੁਸੀਂ ਇਹ ਸਾਧਨ ਆਪਣੀ ਕਾਮਯਾਬੀ ਲਈ ਵਰਤਦੇ ਹੋ। ਹਰੇਕ ਦੀ ਡੂੰਘੀ ਲੋਚਨਾ ਉਸ ਦੀ ਆਪਣੀ ਕਾਮਯਾਬੀ ਹੁੰਦੀ ਹੈ। ਪਰ ਕਾਮਯਾਬੀ ਦੇ ਨਿਯਮ ਪੂਰੇ ਕਰਨੇ ਜ਼ਰੂਰੀ ਹਨ। ਇਸ ਲਈ ਜਿਸ ਕਿਸੇ ਨੇ ਦੁਆ ਪੂਜਾ ਦੀ ਥਾਂ ਇਹਨਾਂ ਨੇਮਾਂ ਨੂੰ ਪੂਰਾ ਕੀਤਾ ਹੈ, ਓਸੇ ਨੂੰ ਹੀ ਕਾਮਯਾਬੀ ਮਿਲੀ ਹੈ।

ਤੁਹਾਡੇ ਵਿੱਚੋਂ ਹਰ ਕੋਈ ਕਾਮਯਾਬ ਹੋ ਸਕਦਾ ਹੈ, ਚੰਗਾ ਗੁਜ਼ਾਰਾ ਪੈਦਾ

ਕਹ ਸਕਦਾ ਤੇ ਖ਼ੁਦਮੁਖ਼ਤਾਰ ਹ ਸਕਦਾ ਹੈ, ਜਿਹੜਾ ਅਉਗਣ ਦੂਰ ਕਰਨਾ ਚਾਹੋ, ਉਹ ਦੂਹ ਕਰ ਸਕਦੇ ਹੋ, ਤੇ ਜਿਹੜਾ ਗੁਣ ਪ੍ਰਾਪਤ ਕਰਨਾ ਚਾਹੋ, ਉਹ ਪ੍ਰਾਪਤ ਕਰ ਸਕਦੇ ਹੋ। ਨਾ ਜੱਦ ਤੇ ਨਾ ਆਲਾ-ਦੁਆਲਾ ਤੁਹਾਨੂੰ ਰੋਕ ਸਕਦੇ ਹਨ। ਜੱਦੀ ਕਮਜ਼ੋਰੀਆਂ ਦੂਰ ਹੋ ਸਕਦੀਆਂ ਹਨ, ਹਰੇਕ ਆਲਾ-ਦੁਆਲਾ ਬਦਲਿਆ ਜਾ ਸਕਦਾ ਹੈ। ਇੱਕੋ ਇੱਛਾ-ਸ਼ਕਤੀ ਨਾਲ।

ਇਹ ਸੁਨੇਹਾ ਕਿਸੇ ਵਿਹਲੇ ਅਮੀਰ ਦਾ ਫੋਕਾ ਜਿਹਾ ਦਰਦ ਨਹੀਂ। ਇਹ ਸੁਨੇਹਾ ਉਸ ਵਲੋਂ ਹੈ ਜਿਹੜਾ ਕਈ ਵਰ੍ਹੇ ਗ਼ਰੀਬੀ ਤੇ ਔਖਿਆਈਆਂ ਦਾ ਸ਼ਿਕਾਰ ਰਿਹਾ ਹੈ, ਜਿਸ ਦੀ ਸਮਰਥਾ ਅਨੇਕਾਂ ਨੌਜਵਾਨਾਂ ਨਾਲੋਂ ਘਟ ਸੀ, ਜਿਸ ਨੂੰ ਚੋਦਾਂ ਸਾਲ ਦੀ ਉਮਰ ਵਿਚ ਤਪਦਿਕ ਦਾ ਮਰੀਜ਼ ਸਮਝਿਆ ਜਾਂਦਾ ਸੀ, ਜਿਸ ਨੂੰ ਅਠਾਰ੍ਹਵੇਂ ਸਾਲ ਵਿਚ ਫਿਰ ਪੁਰਾਣੇ ਰੋਗ ਦਾ ਗ੍ਰਾਸ ਗਿਣਿਆ ਜਾਂਦਾ ਸੀ।

ਇਹ ਸੁਨੇਹਾ ਉਸ ਯਤੀਮ ਵਲੋਂ ਹੈ ਜਿਹੜਾ ਸਕੂਲ ਦੀ ਫ਼ੀਸ ਵੀ ਨਹੀਂ ਸੀ ਦੇ ਸਕਦਾ, ਪਰ ਰੀਝਾਂ ਯੂਰਪ ਵਿਚ ਪੜ੍ਹਨ ਦੀਆਂ ਰਖਦਾ ਸੀ; ਜਿਸ ਦੀ ਆਪਣੇ ਸ਼ਹਿਰੋਂ ਲਾਹੌਰ ਜਾਣ ਦੀ ਤਾਂਘ ਪੂਰੀ ਨਹੀਂ ਸੀ ਹੁੰਦੀ, ਪਰ ਜਿਹੜਾ ਦੁਨੀਆ ਸਾਰੀ ਉਤੇ ਫਿਰਨਾ ਲੋਚਦਾ ਰਹਿੰਦਾ ਸੀ; ਜਿਸ ਨੂੰ ਤੀਜੇ ਦਰਜੇ ਵਿਚ ਸਫ਼ਰ ਕਰਨਾ ਨਹੀਂ ਸੀ ਮਿਲਦਾ, ਪਰ ਜਿਹੜਾ ਅੱਵਲ ਦਰਜੇ ਦੀਆਂ ਸੈਲੂਨਾਂ ਵਿਚ ਚੜ੍ਹਨ ਦੇ ਸੁਫ਼ਨੇ ਵੇਖਦਾ ਸੀ; ਜਿਸ ਨੂੰ ਮਾਮੂਲੀ ਸੁਆਣੀਆਂ ਨਜ਼ਰ ਭਰ ਕੇ ਨਹੀਂ ਸਨ ਤਕਦੀਆਂ, ਪਰ ਜਿਹੜਾ ਰਾਣੀਆਂ ਕੰਵਰਾਣੀਆਂ ਦੀਆਂ ਪ੍ਰੀਤ-ਕਹਾਣੀਆਂ ਜੋੜਦਾ ਰਹਿੰਦਾ ਸੀ।

ਇਹ ਕੱਲਮ-ਕੱਲਾ ਨੌਜਵਾਨ ਇਕ ਬੰਦ ਬੂਹੇ ਤੋਂ ਦੂਜੇ ਬੰਦ ਬੂਹੇ ਉਤੇ ਭਟਕਦਾ ਰਿਹਾ, ਪਰ ਕਦੇ ਕੋਈ ਭਾਗਵ ਨ ਦਰ ਉਸ ਲਈ ਨਾ ਖੁੱਲ੍ਹਾ। ਕਈ ਵਾਰੀ ਉਸ ਖ਼ੁਦਕਸ਼ੀ ਦਾ ਇਰਾਦਾ ਕੀਤਾ, ਪਰ ਸਦਾ ਹਨੇਰੇ ਬੱਦਲਾਂ ਵਿਚੋਂ ਕਿਸੇ ਬਿਜਲੀ ਦੀ ਚਮਕ ਉਸ ਨੂੰ ਇਕ ਛਿਨ ਲਈ ਉਸ ਦੀਆਂ ਰੀਝਾਂ ਦੇ ਸਵਰਗ ਦਾ ਦਰਸ਼ਨ ਕਰਾ ਕੇ ਫੇਰ ਤੋਰੀ ਰਖਦੀ।

ਪਰ ਇਹ ਹਾਲ ਉਨਾ ਚਿਰ ਉਸ ਦਾ ਰਿਹਾ, ਜਿੰਨਾ ਚਿਰ ਉਹ ਭਰਮਾਂ ਭੁਲੇਖਿਆਂ ਵਿਚ ਪਿਆ ਰਿਹਾ, 'ਹਰਿ ਕੀਆਂ ਪਉੜੀਆਂ' ਦਾ ਚਰਨਾਮਤ ਲੈਂਦਾ

ਤੇ ਅਨਹਦ ਸ਼ਬਦਾਂ ਦੀ ਉਡੀਕ ਰਖਦਾ ਰਿਹਾ, ਮਹਾਤਮਾਵਾਂ ਕੋਲੋਂ ਗੁਰ-ਮੰਤਰ ਮੰਗਦਾ ਤੇ ਮਾਲਾ ਫੇਰਦਾ ਰਿਹਾ। ਪਰ ਫਿਰ ਕਿਸੇ ਚੰਗੀ ਘੜੀ ਉਸ ਦਾ ਕਿਸੇ ਨਾਲ ਮੇਲ ਹੋਇਆ, ਉਸ ਵਿਅਕਤੀ ਦੀ ਲਾਇਬਰੇਰੀ ਵਿਚੋਂ ਉਸ ਕੁਝ ਕਿਤਾਬਾਂ ਮੰਗੀਆਂ, ਕਿਸੇ ਕਿਤਾਬ ਦੇ ਇਕ ਫ਼ਿਕਰੇ ਨੇ ਉਹਦਾ ਮਨ ਟੁੰਬ ਸੁੱਟਿਆ —

"ਹਰ ਕੋਈ ਆਪਣੀ ਦੁਨੀਆ ਆਪ ਬਣਾਂਦਾ ਹੈ।"

ਇਹ ਪੜ੍ਹ ਕੇ ਉਸ ਸੋਚਿਆ :

"ਜੇ ਆਪਣੀ ਦੁਨੀਆ ਮੈਂ ਆਪੇ ਹੀ ਬਣਾਨੀ ਹੈ ਤਾਂ ਕਿਉਂ ਦਿਲ ਤੰਗ ਕਰਾਂ, ਕਿਉਂ ਨਾ ਉੱਚੀ ਤੋਂ ਉੱਚੀ ਖ਼ਾਬ ਬਣਾਵਾਂ। ਕੋਈ ਪਰਵਾਹ ਨਹੀਂ ਜੇ ਨਿਰਧਨ ਹਾਂ, ਨਿਰਬਲ ਹਾਂ। ਕੀ ਹੋਇਆ ਕੱਦ ਛੋਟਾ ਤੇ ਅੱਖਾਂ ਕਮਜ਼ੋਰ ਹਨ। ਕਿਉਂ ਨਾ ਦੁਨੀਆ ਉਤੇ ਘੁੰਮਾਂ, ਕਿਉਂ ਨਾ ਅੱਵਲ ਦਰਜੇ ਵਿਚ ਸਫ਼ਰ ਕਰਾਂ, ਕਿਉਂ ਨਾ ਸੁਹਣੇ ਘਰਾਂ ਵਿਚ ਵਸਾਂ। ਕੀ ਹੋਇਆ ਜੇ ਮੈਂ ਕਿਸੇ ਗਿਣਤੀ ਵਿਚ ਨਹੀਂ ਹਾਂ। ਨਾ ਸਕੂਲ ਤੇ ਨਾ ਗਲੀ ਵਿਚ ਕੋਈ ਮੈਨੂੰ ਪੁਛਦਾ ਹੈ, ਪਰ ਜੇ ਆਪਣੀ ਦੁਨੀਆ ਮੈਂ ਆਪ ਹੀ ਬਣਾਨੀ ਹੈ ਤਾਂ ਕਿਉਂ ਨਾ ਕਿਸੇ ਵੱਡੀ ਯੂਨੀਵਰਸਿਟੀ ਵਿਚ ਵਜ਼ੀਫ਼ੇ ਲਈ ਰੀਕਾਰਡ ਪੈਦਾ ਕਰਾਂ, ਕਿਉਂ ਨਾ ਵਧੀਆ ਮਹਿਫ਼ਲਾਂ ਦਾ ਲੈਕਚਰਾਰ ਬਣਾਂ।"

ਜਿਸ ਘੜੀ ਇਹ ਸਵਰਗ ਉਸ ਦੇ ਮਨ ਵਿਚ ਪੈਦਾ ਹੋ ਗਿਆ, ਉਸ ਨੇ ਇਸ ਦੀ ਇੱਕ ਇੱਕ ਲਕੀਰ ਉਤੇ ਕਈ ਕਈ ਦਿਨ ਧਿਆਨ ਜਮਾਇਆ ਇੱਕ ਇੱਕ ਵਸੋਂ ਦੇ ਸੁਹਣੇ ਨਕਸ਼ ਚਿੱਤਰੇ, ਇਥੋਂ ਤਕ ਕਿ ਇਹ ਕਿਆਸੀ ਸਵਰਗ ਉਸ ਲਈ ਧੜਕਦੀ ਅਸਲੀਅਤ ਬਣ ਗਿਆ। ਇਹ ਸਵਰਗ ਨਿਰਾ ਉਸ ਦਾ ਸੁਪਨਾ ਹੀ ਨਹੀਂ ਸੀ, ਉਸ ਦੀਆਂ ਜਾਗਦੀਆਂ ਘੜੀਆਂ ਵਿਚ ਵੀ ਇਹੋ ਸਮਾ ਗਿਆ। ਲੋਕਾਂ ਨੂੰ ਦਸਣ ਦੀ ਲੋੜ ਨਹੀਂ ਸੀ, ਇਹ ਆਪਣੀਆਂ ਹੀ ਅੱਖੀਆਂ ਤੇ ਮਨ ਵਿਚ ਵਸਾਣ ਵਾਲੀ ਚੀਜ਼ ਹੈ।

ਇਸ ਦਾ ਨਤੀਜਾ ਹੌਲੇ ਹੌਲੇ ਇਹ ਹੋਇਆ, ਕਿ ਉਸ ਦੇ ਵਿਸ਼ਵਾਸ

ਬਦਲ ਗਏ। ਨਾ ਮੁਕਤੀ ਦੀ ਖ਼ਾਹਿਸ਼ ਰਹੀ, ਨਾ ਲੇਖਿਆਂ ਦਾ ਡਰ ਰਿਹਾ, ਨਾ ਕਿਸੇ ਅਗਲੇ ਜਨਮ ਦੀ ਸਫਲਤਾ ਦਾ ਭਰਮ ਰਿਹਾ। ਲਿਖੀ, ਪੁੰਨ, ਪਾਪ, ਸਭ ਮੁੱਕ ਗਏ। ਏਥੋਂ ਤਕ ਕਿ ਰੱਬ ਵੀ ਕੋਈ ਵਖਰੀ ਹਸਤੀ ਨਾ ਰਿਹਾ। ਉਸ ਨੂੰ ਇਹ ਯਕੀਨ ਹੋ ਗਿਆ ਕਿ ਜੇ ਉਸ ਦਾ ਸੁਪਨਾ ਮਿਲ ਸਕਦਾ ਹੈ ਤਾਂ ਰਬ ਵੀ ਮਿਲ ਜਾਏਗਾ, ਤੇ ਜੇ ਸੁਪਨਾ ਪੂਰਾ ਨਹੀਂ ਹੋਣਾ ਤਾਂ ਇਸ ਸੁਪਨੇ ਤੋਂ ਸਿਵਾ ਕਿਸੇ ਹੋਰ ਰੱਬ ਦੀ ਆਰਜ਼ੂ ਨਹੀਂ।

ਕਾਮਯਾਬ ਜੀਵਨ ਉਸ ਦਾ ਭਜਨ ਬਣ ਗਿਆ, ਚੰਗਾ ਤੇ ਖ਼ੁਸ਼ ਚਾਲ-ਚਲਣ ਉਸ ਦਾ ਸਿਮਰਨ ਹੋ ਗਿਆ, ਪਿਆਰ ਤੇ ਸੇਵਾ ਉਸ ਦੀ ਭਗਤੀ ਹੋ ਗਏ, ਅਤੇ ਅਮਨ, ਠਰ੍ਹੰਮਾ, ਨਿਸਚਿੰਤਤਾ, ਮਧੁਰਤਾ, ਅਡੋਲਤਾ ਤੇ ਚਾਨਣ ਨੇ ਰੱਬ ਦੀ ਥਾਂ ਮੱਲ ਲਈ। ਸਾਧ ਸੰਤ ਦੀ ਮੁਹਤਾਜੀ ਉਠ ਗਈ, ਮੰਤਰ ਬੇਲੋੜੇ ਹੋ ਗਏ, ਤੀਰਥਾਂ ਸਰੋਵਰਾਂ ਦਾ ਕੋਈ ਧਾਰਮਿਕ ਅਰਥ ਬਾਕੀ ਨਾ ਰਿਹਾ। ਮਜ਼੍ਹਬ ਦੇ ਬੰਧਨ ਟੁੱਟ ਗਏ, ਜ਼ਿੰਦਗੀ ਤੇ ਪ੍ਰਕ੍ਰਿਤੀ ਦੀ ਵਿਸ਼ਾਲਤਾ ਨੇ ਨਿਰੋਲ ਆਤਮਾ ਨੂੰ ਅਚੰਭਿਤ ਕਰ ਦਿੱਤਾ।

ਇਸ ਅਵਸਥਾ ਵਿੱਚ ਜੋ ਮਨ ਆਇਆ, ਉਹ ਪੂਰਾ ਹੋਇਆ। ਜਿਧਰ ਰੀਝ ਉੱਠੀ, ਓਧਰ ਆਤਮਾ ਉਡ ਪਹੁੰਚੀ। ਸਮੁੰਦਰ ਚੀਰੇ ਗਏ, ਪਹਾੜ ਚੜ੍ਹੇ ਗਏ, ਸੈਲੂਨਾਂ ਦਾ ਸਫ਼ਰ ਮਿਲਿਆ। ਸੈਂਕੜੇ ਆਏ, ਹਜ਼ਾਰਾਂ ਵੀ ਆਏ, ਓੜਕ ਲੱਖ ਵੀ ਹੱਥੋਂ ਹੋ ਨਿਕਲਿਆ।

ਇਸ ਨੌਜਵਾਨ ਤੇ ਲੱਖਾਂ ਨੌਜਵਾਨਾਂ ਵਿਚ ਕੋਈ ਫ਼ਰਕ ਨਹੀਂ। ਇਸ ਦੀ ਲਿਆਕਤ ਔਸਤ ਨੌਜਵਾਨ ਨਾਲੋਂ ਕਦੇ ਵੀ ਵਧੇਰੇ ਨਹੀਂ ਸੀ। ਇਸ ਨੂੰ ਕੋਈ ਜਮਾਂਦਰੂ ਦਾਤ ਨਹੀਂ ਸੀ ਮਿਲੀ, ਨਾ ਹੁਨਰ ਤੇ ਨਾ ਕੋਈ ਹੋਰ ਵਿਸ਼ੇਸ਼ਤਾ।

ਪਰ ਇਸ ਨੂੰ ਕਿਸੇ ਤਰ੍ਹਾਂ ਇਹ ਗੱਲ ਦ੍ਰਿੜ੍ਹ ਹੋ ਗਈ ਕਿ :

"ਹਰ ਕੋਈ ਆਪਣੀ ਦੁਨੀਆ ਆਪ ਬਣਾਂਦਾ ਹੈ।"

ਇਹ ਨੌਜਵਾਨ ਤੁਹਾਡੇ ਨਾਲੋਂ ਬਹੁਤੀਆਂ ਗੱਲਾਂ ਵਿਚ ਛੋਟਾ ਸੀ, ਤੇ ਸ਼ਾਇਦ ਕਿਸੇ ਵੀ ਗੁਣ ਵਿਚ ਵੱਡਾ ਨਹੀਂ ਸੀ, ਕਿਉਂਕਿ ਕੁਦਰਤ ਦੇ ਖ਼ਜ਼ਾਨੇ

ਵਿੱਚੋਂ ਜੋ ਕੁਝ ਇਸ ਨੂੰ ਵਿਰਸੇ ਵਿਚ ਮਿਲਿਆ, ਉਹ ਛੋਟੀ ਕਿਸਮ ਦਾ ਸੀ — ਕੀ ਕੱਦ, ਕੀ ਅੱਖਾਂ, ਕੀ ਰੰਗ, ਕੀ ਸਿਹਤ ਤੇ ਕੀ ਮ ਧਿਆਂ ਦੀ ਸੁਰਖਿਅਤਾ। ਪਰ ਉਸ ਦੀ ਸੰਤੁਸ਼ਟਤਾ ਇਸ ਯਕੀਨ ਵਿਚ ਸੀ, ਕਿ ਛੋਟਾ ਜਾਂ ਵੱਡਾ ਹੋਣਾ ਕੋਈ ਫ਼ਰਕ ਨਹੀਂ ਪਾਂਦਾ, ਕਿਉਂਕਿ ਜੋ ਕੁਝ ਕੋਈ ਚਾਹੇ ਉਹ ਬਣ ਸਕਦਾ ਹੈ, ਜੋ ਚਾਹੇ ਉਹ ਲੈ ਸਕਦਾ ਹੈ। ਜੇਡੇ ਵੱਡੇ ਹੋਣ ਦੀ ਲੋਚਨਾ ਕੋਈ ਰਖਦਾ ਹੈ, ਓਡਾ ਹੀ ਵੱਡਾ ਹੋ ਜਾਂਦਾ ਹੈ। ਕਮਜ਼ੋਰ ਅੱਖਾਂ ਤੇ ਕਿਤੇ ਰਹੀਆਂ, ਅੰਨ੍ਹੀਆਂ ਅੱਖਾਂ ਵੀ ਜੋ ਕੁਝ ਵੇਖਣਾ ਚਾਹੁਣ ਵੇਖ ਸਕਦੀਆਂ ਹਨ।

ਇਹ ਤੁਹਾਡਾ ਵੀਰ ਸਿਰਫ਼ ਤੁਹਾਡੀ ਖ਼ੁਸ਼ੀ ਤੇ ਦਿਲਬਰੀ ਲਈ ਆਪਣਾ ਤਜਰਬਾ ਤੁਹਾਨੂੰ ਦਸਣਾ ਚਾਹੁੰਦਾ ਹੈ। ਨਿੱਜ ਵਡਿਤਣ ਦੀ ਖ਼ਾਹਿਸ਼ ਨਾਲੋਂ ਵੀ ਵਡੇਰੀ ਖ਼ਾਹਿਸ਼ ਉਸ ਦੇ ਸੀਨੇ ਵਿਚ ਤੜਪ ਰਹੀ ਹੈ। ਉਹ ਇਹ ਕਿ ਉਸ ਦੀ ਪਿਛਲੀ ਉਮਰ ਵੱਡੇ ਸਾਥੀਆਂ ਵਿਚ ਗੁਜ਼ਰੇ, ਉਸ ਦਾ ਆਲਾ-ਦੁਆਲਾ ਵੱਡਾ ਹੋਵੇ, ਉਸ ਦੇ ਦੇਸ-ਵੀਰ ਵੱਡੇ ਹੋਣ। ਇੱਕ ਉਚੀ ਸਭਿਅੱਤਾ ਹੋਵੇ, ਜਿਸ ਵਿਚ ਹਰ ਕਿਸੇ ਨੂੰ ਇਨਸਾਫ਼ ਦਾ ਅਨੁਭਵ ਹੋਵੇ; ਕੋਈ ਤੁਅਸਬ ਨਾ ਹੋਵੇ, ਸਚਿਆਈ ਦੀ ਲਗਨ ਹੋਵੇ, ਮੁਸ਼ੱਕਤ ਘਟੇ, ਜਨੌਰ ਪੰਛੀ ਸਭ ਮਨ ਆਈਆਂ ਖ਼ੁਸ਼ੀਆਂ ਮਾਨਣ, ਅਮਨ ਹੋਵੇ, ਤੇ ਹਰ ਕੋਈ ਏਡਾ ਅਮੀਰ ਹੋਵੇ ਕਿ ਈਰਖਾ ਬੇਲੋੜੀ ਹੋ ਜਾਵੇ।

ਇਸ ਦਾ ਯਕੀਨ ਹੈ, ਕਿ ਗ਼ਰੀਬੀ ਮੂਰਖਤਾ ਹੈ। ਜਦ ਏਨਾ ਕੁਝ ਦੁਨੀਆ ਵਿਚ ਭਰਿਆ ਪਿਆ ਹੈ, ਤਾਂ ਕਿਉਂ ਗ਼ਰੀਬੀ ਦੀ ਜਿੱਲ੍ਹਣ ਵਿਚ ਮਨੁੱਖ ਫਾਥੇ ਰਹਿਣ, ਕਿਉਂ ਕਪੜੇ ਚੰਗੇ ਤੇ ਘਰ ਸਾਫ਼ ਨਾ ਹੋਣ, ਕਿਉਂ ਸੜਕਾਂ ਕੱਚੀਆਂ, ਤੇ ਖ਼ੁਰਾਕ ਕੰਗਾਲੀਆਂ ਵਰਗੀ ਹੋਵੇ।

ਪਰ ਇਹ ਖ਼ਾਹਿਸ਼ ਕੀਕਰ ਪੂਰੀ ਹੋਵੇ ? ਵੱਡੇ ਦੇਸ ਵਿਚ ਵੱਡੇ ਸਾਥੀਆਂ ਦੇ ਵਿਚਕਾਰ ਵੱਡੀ ਖ਼ੁਸ਼ਹਾਲੀ ਦਾ ਸਵਰਗ ਮਾਨਣ ਦੀ ਤਮੱਨਾ ਨੇ ਉਹਦੀ ਆਤਮਾ ਮਲ ਲਈ। ਇਹ ਤਮੱਨਾ ਪੂਰੀ ਹੋਏ ਬਿਨਾਂ ਸਭ ਘਾਲ ਅਧੂਰੀ ਜਾਪਦੀ ਹੈ।

ਇਸ ਲਈ ਹਰ ਹੀਲੇ ਨਾਲ ਹਰ ਮੌਕੇ ਉਤੇ ਆਪ ਜੀ ਨੂੰ ਆਪਣਾ ਤਜਰਬਾ ਦਸਣ ਦੀ ਲਗਨ ਉਸ ਨੂੰ ਲੱਗੀ ਰਹਿੰਦੀ ਹੈ। ਸ਼ਾਇਦ ਕਈ ਪਾਠਕ

ਇਸ ਨੂੰ ਉਹਦੀ ਹਿਮਾਕਤ ਸਮਝਣ, ਪਰ ਤੁਹਾਡਾ ਇਹ ਵੀਰ ਇਸ ਗ਼ਲਤ-ਫ਼ਹਿਮੀ ਦਾ ਖ਼ਤਰਾ ਵੀ ਕਬੂਲ ਕਰਦਾ ਹੈ, ਤੇ ਬੜੇ ਹਿਤ ਪਿਆਰ ਨਾਲ ਸਨਿਮਰ ਬੇਨਤੀ ਕਰਨ ਦੀ ਆਗਿਆ ਮੰਗਦਾ ਹੈ :—

ਮੇਰੇ ਵੀਰੋ, ਛੱਡੋ ਛੁਟਿਤਣ ਦੇ ਖ਼ਿਆਲਾਂ ਨੂੰ ! ਤਿਆਗੋ ਉਸ ਜੀਵਨ-ਫ਼ਲਸਫ਼ੇ ਨੂੰ ਜਿਹੜਾ ਨਿਸਫਲਤਾ ਦਾ ਉਪਦੇਸ਼ ਦੇਂਦਾ ਹੈ ! ਸਾਡੀਆਂ ਆਰਤੀਆਂ ਅਕਾਰਥ ਹਨ, ਕੋਈ ਸਾਡੀਆਂ ਨੁਮਾਜ਼ਾਂ ਤੇ ਸਾਡੇ ਯਸ ਕੀਰਤਨਾਂ ਨੂੰ ਸੁਣਦਾ ਨਹੀਂ। ਜੇ ਸਾਡੀ ਬੰਦਗੀ ਵਿਚ ਕੁਝ ਹੁੰਦਾ ਤਾਂ ਅਸੀਂ ਦੁਨੀਆ ਦੀ ਚੋਣਵੀਂ ਕੌਮ ਹੁੰਦੇ। ਸਿਵਾਇ ਤਿੱਬਤ ਮੁਲਕ ਦੇ, ਨਾ ਸਾਡੇ ਵਰਗਾ ਕਿਸੇ ਹੋਰ ਦੇਸ਼ ਵਿਚ ਅਖੰਡ ਕੀਰਤਨ ਹੈ, ਨਾ ਸਾਡੇ ਜਿੰਨੇ ਮੰਦਰ ਹਨ ਤੇ ਨਾ ਕੋਈ ਅੱਜ ਵੀਹਵੀਂ ਸਦੀ ਵਿਚ ਵੀ ਖ਼ੁਦਾ ਦੇ ਨਾਂ ਤੋਂ ਸਾਡੇ ਵਾਂਗ ਸ਼ਹੀਦ ਹੋਣ ਨੂੰ ਤਿਆਰ ਹੈ।

ਸਾਧੂ, ਸੰਤ, ਔਲੀਆ ਐਵੇਂ ਜ਼ਿੰਦਗੀ ਦੇ ਧਾਗੇ ਪਏ ਪਲਚਾਂਦੇ ਹਨ। ਨਾ ਕੋਈ ਨਰਕ ਹੈ, ਨਾ ਕੋਈ ਦੇਵੀ ਦੇਵਤਾ ਹੈ, ਨਾ ਕੋਈ ਉਚੇਚਾ ਅਵਤਾਰ ਹੈ। ਜ਼ਿੰਦਗੀ ਵਿਚ ਨਾ ਕੋਈ ਰਹੱਸਯ ਹੈ, ਨਾ ਗੁੰਝਲ ਹੈ। ਸਾਧਾਰਣ ਨਿਯਮਾਂ ਅਨੁਸਾਰ ਸਭ ਕੁਝ ਵਾਪਰ ਰਿਹਾ ਹੈ। ਕੋਈ ਕਰਾਮਾਤ ਨਹੀਂ, ਕੋਈ ਗ਼ੈਰ-ਕੁਦਰਤੀ ਹੋਣੀ ਨਹੀਂ। ਕੋਈ ਜਿੰਨ ਨਹੀਂ, ਨਾ ਮੋਏ ਜੀਉਂਦਿਆਂ ਦੀ ਜ਼ਿੰਦਗੀ ਵਿਚ ਦਖ਼ਲ ਦੇ ਸਕਦੇ ਹਨ। ਸਭ ਬੀਮਾਰੀਆਂ ਦੂਰ ਹੋ ਸਕਦੀਆਂ ਹਨ। ਜਿੰਨਾ ਚਿਰ ਕੰਮ ਆਉਣ ਦੀ ਰੀਝ ਰਖ ਸਕਦੇ ਹੋ, ਉਨਾ ਚਿਰ ਹੀ ਜੀਉਂਦੇ ਰਹਿ ਸਕਦੇ ਹੋ। ਬੁਰਾਈ ਕਰ ਸਕਣਾ ਹੀ ਬੁਰਾਈ ਦੀ ਸਜ਼ਾ ਹੈ। ਬਰਾਈ ਸੁਖ ਨਹੀਂ ਦੇ ਸਕਦੀ। ਬੁਰਾਈ ਕਰ ਸਕਣ ਤੋਂ ਵੱਡਾ ਨਰਕ ਹੋਰ ਕੋਈ ਨਹੀਂ। ਤੁਸਾਂ ਠੀਕ ਨਹੀਂ ਜਾਚਿਆ, ਜੇ ਤੁਹਾਡਾ ਖ਼ਿਆਲ ਹੈ ਕਿ ਝੂਠੇ, ਫ਼ਰੇਬੀ, ਜਾਬਰ ਕਾਮਯਾਬ ਹੁੰਦੇ ਜਾਂ ਸੁਖ ਪਾਂਦੇ ਹਨ। ਸੁਖ ਇੱਕ ਅਨੋਖੀ ਜਿਹੀ ਸੁਆਦਲੀ ਅਵਸਥਾ ਹੈ, ਜਿਹੜੀ ਇਨਸਾਫ਼, ਪਿਆਰ, ਸਵੱਛਤਾ ਤੇ ਸਫਲਤਾ ਵਿਚੋਂ ਪੈਦਾ ਹੁੰਦੀ ਹੈ।

ਯੋਗਤਾ ਦਾ ਰਾਜ਼ ਖ਼ਾਹਿਸ਼ ਤੇ ਉੱਦਮ ਹੈ। ਕਾਮਯਾਬੀ ਦਾ ਰਾਜ਼ ਆਪਣੀ ਮਨ-ਮੰਗੀ ਹੋਣੀ ਦਾ ਵਿਸ਼ਵਾਸ ਹੈ। ਕੋਈ ਬਾਹਰਲਾ ਹੀਲਾ ਸਫਲ ਨਹੀਂ ਹੋ

ਸਕਦਾ। ਵੱਡੇ ਵੱਡੇ ਲੋਕ ਆਪਣੀ ਉਮਰ ਲੰਮੀ ਕਰਨ ਲਈ ਪਾਠ ਕਰਾਂਦੇ ਹਨ, ਯੱਗ ਵਰਤਾਂਦੇ ਹਨ, ਦਾਨ ਦੇਂਦੇ ਤੇ ਦੁਆਵਾਂ ਮੰਗਦੇ ਹਨ, ਪਰ ਜਿਸ ਲਈ ਇਹ ਕੁਝ ਕੀਤਾ ਜਾਂਦਾ ਹੈ, ਉਹ ਨੜਿਨਵੇਂ ਫ਼ੀ ਸਦੀ ਜ਼ਰੂਰ ਮਰ ਜਾਂਦਾ ਹੈ।

ਪਰ ਗਰੀਬ ਤੋਂ ਗ਼ਰੀਬ ਆਦਮੀ ਕੁਦਰਤ ਦੇ ਨਿਯਮਾਂ ਅਨੁਸਾਰ ਉਦਮ ਕੀਤਿਆਂ ਸੌ ਵਰ੍ਹੇ ਤੋਂ ਵਧੇਰੇ ਜੀਉ ਸਕਦਾ ਹੈ। ਸਭ ਤੋਂ ਪਹਿਲਾਂ ਤੁਸੀਂ ਇਹ ਭਰਮ ਮਨੋਂ ਕੱਢ ਦਿਓ ਕਿ ਉਮਰ ਦੇ ਸੁਆਸ ਗਿਣੇ ਹੋਏ ਹਨ। ਕੁਝ ਵੀ ਗਿਣਿਆ ਹੋਇਆ ਨਹੀਂ, ਨਾ ਹਾਰ ਗਿਣੀ ਗਈ ਹੈ, ਨਾ ਜਿੱਤ — ਸਭ ਕੁਝ ਕਾਨੂੰਨ ਦੇ ਅਧੀਨ ਹੈ। ਇਸ ਕਾਨੂੰਨ ਨੂੰ ਸਮਝ ਲਵੋ, ਤੇ ਸਭ ਚਿੰਤਾ ਪਰ੍ਹਾਂ ਹਟਾਓ।

ਦੁਨੀਆ ਵਿਚ ਜਿੰਨੀ ਉੱਨਤੀ ਤੁਸੀਂ ਵੇਖ ਰਹੇ ਹੋ, ਇਹ ਉਹਨਾਂ ਸਿਆਣਿਆਂ ਦਾ ਸਦਕਾ ਹੈ ਜਿਨ੍ਹਾਂ ਨੇ ਤਕਦੀਰ ਨੂੰ ਪ੍ਰਵਾਨ ਨਹੀਂ ਕੀਤਾ, ਜਿਨ੍ਹਾਂ ਨੇ ਪੁਰਾਣੇ ਨੇਸਤੀ ਦੇ ਫ਼ਲਸਫ਼ੇ ਤੋਂ ਬਗਾਵਤ ਕੀਤੀ ਤੇ ਪ੍ਰਚੱਲਤ ਇਲਹਾਮੀ ਸਚਿਆਈਆਂ ਉਤੇ ਸ਼ੰਕਾ ਕਰਨ ਦੀ ਦਲੇਰੀ ਕੀਤੀ। ਇਲਹਾਮੀ ਸਚਿਆਈਆਂ ਕਿਆਸੀ ਹਨ। ਖੋਜ ਬਿਨਾਂ ਕੋਈ ਸਚਿਆਈ ਨਹੀਂ ਲੱਭ ਸਕਦੀ।

ਕਾਮਯਾਬੀ ਦੇ ਜਾਚਕ ਇਲਹਾਮੀ ਫ਼ਲਸਫ਼ੇ ਦਾ ਜਾਦੂ ਸਿਰੋਂ ਝਾੜ ਛੱਡਣ। ਆਪਣੀ ਜੀਵਨ-ਸਲੇਟ ਉਤੋਂ ਇਹ ਸਾਰਾ ਚੀਂਦੜ ਮੀਂਦੜ ਮੇਸ ਸੁੱਟਣ। ਨਵੇਂ ਸਿਰਿਓਂ ਆਪਾ ਲੱਭਣ, ਰੱਬ ਲੱਭਣ, ਕੁਦਰਤ ਲੱਭਣ, ਜੋ ਜੀਅ ਆਵੇ ਲੱਭਣ। ਮੈਂ ਆਪ ਜੀ ਦੇ ਵਿਸ਼ਵਾਸ ਨੂੰ ਡੁਲਾਣਾ ਨਹੀਂ ਚਾਹੁੰਦਾ। ਵਿਸ਼ਵਾਸ ਜ਼ਿੰਦਗੀ ਦੀਆਂ ਸਭ ਤੋਂ ਵੱਡੀਆਂ ਤਾਕਤਾਂ ਵਿਚੋਂ ਹੈ। ਮੈਂ ਸਿਰਫ਼ ਸਿਫ਼ਾਰਸ਼ ਕਰਦਾ ਹਾਂ ਕਿ ਆਪਣਾ ਵਿਸ਼ਵਾਸ ਆਪ ਬਣਾਓ। ਅੰਧ-ਵਿਸ਼ਵਾਸ, ਵਿਸ਼ਵਾਸ ਦੀ ਅਣਹੋਂਦ ਹੈ। ਖੋਜੋ, ਪਰਖੋ, ਜਾਂਚੋ, ਤਜਰਬਾ ਕਰੋ — ਖੋਜ, ਪਰਖ, ਜਾਂਚ ਤੇ ਤਜਰਬੇ ਨਾਲ ਹੀ ਅਸਲੀ ਪੱਕੇ ਵਿਸ਼ਵਾਸ ਬਣਦੇ ਹਨ। ਫ਼ਲਾਣੀ ਕਿਤਾਬ ਵਿਚ ਇਉਂ ਲਿਖਿਆ ਹੈ, ਫ਼ਲਾਣੇ ਅਵਤਾਰ ਇਉਂ ਆਖ ਗਏ ਹਨ, ਜਾਂ ਸਾਹਿਬਾਂ ਦਾ ਹੁਕਮ ਇਸ ਤਰ੍ਹਾਂ ਹੈ — ਇਸ ਤਰ੍ਹਾਂ ਦਾ ਹੁਕਮੀ ਵਿਸ਼ਵਾਸ ਸੁਸਤ ਜਿਹਾ ਵਹਿਮ ਹੈ।

ਸਭ ਭਜਨਾਂ, ਸਭ ਹਰਿ-ਕੀਰਤਨਾਂ ਤੇ ਦੁਆਵਾਂ ਦੀ ਗਰਜ਼ ਕਾਮਯਾਬੀ ਹੁੰਦੀ ਹੈ। ਕਿਉਂ ਨਾ ਸਿਧੀ ਕਾਮਯਾਬੀ ਦੀ ਆਰਾਧਨਾ ਕੀਤੀ ਜਾਏ ? ਕਾਮਯਾਬੀ ਨੂੰ ਵੀ ਸਿਆਣਿਆਂ ਨੇ ਚੰਗੀ ਤਰ੍ਹਾਂ ਘੋਖ ਕੱਢਿਆ ਹੈ, ਤੇ ਇਸ ਦੇ ਹਰ ਪਹਿਲੂ ਉਤੇ ਸੈਂਕੜੇ ਕਿਤਾਬਾਂ ਲਿਖੀਆਂ ਗਈਆਂ ਹਨ, ਹਜ਼ਾਰਾਂ ਤਜਰਬੇ ਕੀਤੇ ਜਾ ਰਹੇ ਹਨ। ਹੁਣ ਤਕਦੀਰ ਦੇ ਵੱਸ ਦੀ ਗੱਲ ਨਹੀਂ ਛੱਡੀ ਗਈ। ਯੂਰਪੀਨ ਤੇ ਅਮਰੀਕਨ ਯੂਨੀਵਰਸਿਟੀਆਂ ਯੋਗਤਾ ਤੇ ਸਫਲਤਾ ਉਤੇ ਕੋਰਸ ਦੇਂਦੀਆਂ ਹਨ।

ਕਾਮਯਾਬੀ ਦੇ ਚਾਰ ਸਾਧਨ ਦੱਸੇ ਜਾਂਦੇ ਹਨ :

1. ਸ੍ਵੈ-ਪੜਤਾਲ (ਆਪਣੀ ਪੜਤਾਲ ਆਪ ਕਰਨਾ)।
2. ਮਨੋਰਥ ਦੀ ਏਕਤਾ।
3. ਸ੍ਵੈ-ਕਾਬੂ — ਆਪਣੀਆਂ ਸੁਰਤੀਆਂ ਉਤੇ ਕਾਬੂ ਪਾਣਾ।
4. ਆਚਾਰ।

ਜਿਸ ਕਿਸੇ ਨੂੰ ਖ਼ੁਸ਼ੀ ਤੇ ਕਾਮਯਾਬੀ ਦੀ ਲੋਚਨਾ ਹੈ, ਉਹ ਪਹਿਲੋਂ ਆਪਣੀਆਂ ਤਾਕਤਾਂ ਨੂੰ ਫੋਕਟ ਰਸਮਾਂ ਤੇ ਵਹਿਮਾਂ ਭਰਮਾਂ ਵਿਚ ਨਸ਼ਟ ਹੋਣੋ ਬਚਾਏ। ਇਹਨਾਂ ਤਾਕਤਾਂ ਨੂੰ ਸਾਂਭ ਕੇ, ਸਾਰਾ ਜ਼ੋਰ ਆਪਣੇ ਆਚਾਰ ਨੂੰ ਬਨਾਣ ਉਤੇ ਖ਼ਰਚ ਕਰੇ। ਮਨੋਰਥ ਬਣਾਵੇ, ਤੇ ਦਿਨ ਰਾਤ ਸ੍ਵੈ-ਪੜਤਾਲ ਕਰ ਕੇ ਓਹੀ ਕਦਮ ਚੁੱਕੇ ਜਿਹੜਾ ਉਸ ਨੂੰ ਆਪਣੀ ਮੰਜ਼ਲ ਦੇ ਨੇੜੇ ਲਿਜਾਵੇ। ਹਰੇਕ ਕੰਮ ਵਿਚਾਰ ਕੇ ਕਰੇ, ਹਰੇਕ ਵਿਸ਼ਵਾਸ ਲਈ ਦਲੀਲ ਲੱਭੇ। ਉਹਨਾਂ ਖ਼ਿਆਲਾਂ ਨੂੰ ਮਨ ਵਿਚ ਥਾਂ ਦੇਵੇ ਜਿਹੜੇ ਦਲੇਰੀ, ਸੁਤੰਤਰਤਾ ਤੇ ਸਮਰਥਾ ਵਧਾਣ।

ਸਾਡੇ ਜੀਵਨ-ਫ਼ਲਸਫ਼ੇ ਦੇ ਨਕਾਰੇ ਹੋਣ ਦੀ ਦਲੀਲ ਸਾਡਾ ਦਲਿਦਰ ਹੈ। ਜਿਹੜਾ ਫ਼ਲਸਫ਼ਾ ਹਿੰਦੁਸਤਾਨ ਨੂੰ ਅਮੀਰ, ਸੁਤੰਤਰ ਤੇ ਖ਼ੁਸ਼ਹਾਲ ਬਣਾ ਸਕਦਾ ਹੈ, ਉਹੀ ਸਕਾਰਥ ਹੈ। ਭੱਠ ਪਿਆ ਉਹ ਸਵਰਗ ਜਿਸ ਦੇ ਲਾਰੇ ਨੇ ਸਾਡੇ ਪਿੰਡਾਂ ਨੂੰ ਨਰਕ ਬਣਾ ਦਿੱਤਾ ਹੈ।

ਕੈਨੇਡਾ, ਆਸਟਰੇਲੀਆ, ਨਿਊਜ਼ੀਲੈਂਡ ਆਦਿ ਮੁਲਕਾਂ ਦੀਆਂ ਸਰਕਾਰਾਂ ਨੇ ਆਪਣਾ ਇਕ ਆਦਰਸ਼ ਬਣਾਇਆ ਹੋਇਆ ਹੈ। ਇਸ ਆਦਰਸ਼ ਲਈ ਉਹ

ਕਾਨੂੰਨ ਬਣਾਂਦੀਆਂ ਹਨ, ਤੇ ਆਪਣੇ ਹਰ ਅਮਲ ਨੂੰ ਇਸੇ ਕਸੌਟੀ ਉਤੇ ਪਰਖਦੀਆਂ ਹਨ। ਇਹੀ ਆਦਰਸ਼ ਓਥੋਂ ਦੀ ਜਨਤਾ ਦੀ ਪ੍ਰੇਰਨਾ ਹੈ। ਸੰਖਿਪਤ ਸ਼ਬਦਾਂ ਵਿਚ ਇਹਦਾ ਤਰਜਮਾ ਪੇਸ਼ ਕਰਦਾ ਹਾਂ, ਤੇ ਆਸ ਕਰਦਾ ਹਾਂ, ਸਾਡੇ ਕੌਮੀ ਆਗੂ ਬਜਾਇ ਮੰਦਰਾਂ ਮਸੀਤਾਂ ਸੰਬੰਧੀ ਕਾਨੂੰਨ ਬਣਾਨ ਦੇ, ਸਮੁੱਚੇ ਦੇਸ ਦੀ ਉੱਨਤੀ ਲਈ ਭਰਪੂਰ ਤੇ ਅੱਜ ਦੀਆਂ ਪੰਜ ਸਾਲਾ ਯੋਜਨਾਵਾਂ ਨਾਲੋਂ ਵੀ ਵਧੇਰੇ ਬਹੁਪੱਖੀ ਕੋਈ ਇਹੋ ਜਿਹੀ ਪੰਜ ਜਾਂ ਦਸ-ਸਾਲਾ ਯੋਜਨਾ ਪੇਸ਼ ਕਰਨ, ਕਿ ਜਿਸ ਨਾਲ ਸਾਡਾ ਦੇਸ ਵੀ ਕੈਨੇਡਾ, ਆਸਟਰੇਲੀਆ ਤੇ ਨਿਊਜ਼ੀਲੈਂਡ ਵਾਂਗ ਕਾਮਯਾਬ ਬਣ ਸਕੇ। ਕੈਨੇਡਾ, ਆਸਟਰੇਲ਼ੀਆ ਤੇ ਨਿਊਜ਼ੀਲੈਂਡ ਕਲ੍ਹ ਉਜਾੜ ਸਨ, ਅੱਜ ਗੁਲਜ਼ਾਰ ਬਣ ਗਏ ਹਨ, ਸਿਰਫ਼ ਇੱਛਾ ਸ਼ਕਤੀ ਨਾਲ। ਉਹਨਾਂ ਦਾ ਆਦਰਸ਼ ਇਹ ਹੈ :—

> 'ਉਹਨਾਂ ਦਾ ਦੇਸ ਸਾਰੀ ਵਸੋਂ ਲਈ ਇਕਰਾਰਾਂ ਭਰੀ ਸ਼ਾਨਦਾਰ ਧਰਤੀ ਹੋਵੇ ਜਿਹੜੀ ਦੁੱਧ ਤੇ ਸ਼ਹਿਦ ਨਾਲ ਭਰਪੂਰ ਹੋਵੇ। ਜਿਥੇ ਲੋਕ ਮਾਇਕ ਸੁਖ ਤੇ ਸਰੀਰਕ ਆਰਾਮ ਮਾਣ ਸਕਣ, ਜਿਥੇ ਮੁਸ਼ੱਕਤ, ਜਦੋ-ਜਹਿਦ ਤੇ ਕੁਰਬਾਨੀ ਜਾਂ ਤਿਆਗ ਦੀ ਕਿਸੇ ਨੂੰ ਲੋੜ ਨਾ ਪਵੇ, ਸਰਬ-ਵਿਆਪੀ ਸ਼ਿੰਗਾਰ ਨਿਸਚਿੰਤਤਾ, ਖ਼ੁਸ਼ੀ ਤੇ ਖ਼ੁਸ਼ਹਾਲੀ ਦਾ ਯੁਗ ਹੋਵੇ। ਜਿਥੋਂ ਕਿਸੇ ਨੂੰ ਵੀ ਉਹ ਕੰਮ ਕਰਨ ਦੀ ਮਜਬੂਰੀ ਨਾ ਹੋਵੇ ਜਿਹੜਾ ਉਸ ਨੂੰ ਚੰਗਾ ਨਹੀਂ ਲੱਗਦਾ। ਹਰੇਕ ਆਦਮੀ, ਹਰੇਕ ਇਸਤ੍ਰੀ, ਹਰੇਕ ਬੱਚੇ ਲਈ ਜ਼ਿੰਦਗੀ ਸੁਖਾਲੀ, ਸੁਰਖਿਅਤ ਤੇ ਸੁਖ ਭਰੀ ਹੋਵੇ।'

# ਕਾਮਯਾਬੀ ਦੇ ਗੁਣ ਕਰਮ

ਇਸ ਵੇਲੇ ਸਾਰੀ ਦੁਨੀਆ ਉਤੇ ਕਾਮਯਾਬੀ ਦੀ ਸਦਾਅ ਉਠ ਰਹੀ ਹੈ। ਸਾਰੇ ਹੀ ਉੱਨਤੀ ਦੇ ਚਾਹਵਾਨ ਮੁਲਕ ਕਾਮਯਾਬ ਮੁਲਕਾਂ ਦੀ ਸਫ਼ ਵਿਚ ਆਉਣ ਲਈ ਅੱਡੀ ਚੋਟੀ ਦਾ ਜ਼ੋਰ ਲਾ ਰਹੇ ਹਨ। ਤਦ ਵੀ ਅਸੀਂ ਦੇਖਦੇ ਹਾਂ, ਕਿ ਸਾਡੇ ਹਿੰਦੁਸਤਾਨ ਦੀ ਦੋ-ਤਿਹਾਈ ਤੋਂ ਵੀ ਵਧ ਆਬਾਦੀ ਪੁਰਾਣੀਆਂ ਜਿਲ੍ਹਣਾਂ ਵਿਚ ਫਾਥੀ ਦਿਨ-ਕਟੀ ਕਰ ਰਹੀ ਹੈ। 'ਝਟ ਲੰਘਾਉਣਾ' ਇਥੋਂ ਦੀ ਕਹੌਤ ਬਣ ਚੁੱਕਾ ਹੈ।

ਹਿੰਦੁਸਤਾਨ ਦਾ ਭਾਈਚਾਰਕ, ਆਰਥਕ ਤੇ ਰਾਜਸੀ ਮਿਆਰ ਬੜਾ ਨੀਵਾਂ ਹੈ। ਦੋ-ਤਿਹਾਈ ਆਬਾਦੀ ਅਜੇ ਘੱਟ ਤੋਂ ਘੱਟ ਛੇ ਸੌ ਸਾਲ ਪਿੱਛੇ ਦਾ ਜੀਵਨ ਜੀਊ ਰਹੀ ਹੈ। ਵੀਹਵੀਂ ਸਦੀ ਦਾ ਗਿਆਨ ਉਹਨਾਂ ਤਕ ਪਹੁੰਚਾ ਤਕ ਨਹੀਂ। ਸੁਤੰਤਰਤਾ ਤੋਂ ਪਿਛੋਂ ਵੀ ਆਪਣੇ ਪਿੰਡਾਂ, ਕਸਬਿਆਂ ਵਿਚ ਸਿਰਫ਼ ਝਾਤੀ ਮਾਰ ਕੇ ਵੇਖਣ ਦੀ ਲੋੜ ਹੈ ਕਿ ਅਤਿ ਸੰਗੀ ਦ੍ਰਿਸ਼ ਉਪਰਾਮ ਕਰ ਦੇਵੇਗਾ।

ਅਨੇਕਾਂ ਸਿਆਣਿਆਂ ਨੇ ਹਿੰਦੁਸਤਾਨ ਦੇ ਏਸ ਦਲਿਦਰ ਦਾ ਕਾਰਨ ਅਗਿਆਨਤਾ ਤੇ ਅੰਧ-ਵਿਸ਼ਵਾਸ ਦੱਸਿਆ ਹੈ, ਤੇ ਇਸ ਅੰਧ-ਵਿਸ਼ਵਾਸ ਦੀ ਟੇਕ ਲੈਣ ਵਾਲਿਆਂ ਵਿਚ ਵੱਡੀ ਗਿਣਤੀ ਇਸਤ੍ਰੀਆਂ ਦੀ ਹੈ, ਕਿਉਂਕਿ ਇਹ ਅੰਧ-ਵਿਸ਼ਵਾਸ ਹੀ ਉਹਨਾਂ ਦਾ ਸਭ ਤੋਂ ਵੱਡਾ ਆਸਰਾ ਹੈ। ਇਹ ਭਾਵੇਂ ਸੱਚ ਹੈ ਕਿ ਅਜ ਕਈ ਪੜ੍ਹੀਆਂ ਲਿਖੀਆਂ ਇਸਤ੍ਰੀਆਂ ਨੇ ਤਾਂ ਸਮੇਂ ਨਾਲ

ਤੁਰਨ ਦੇ ਜਤਨ ਅਰੰਭ ਦਿੱਤੇ ਹਨ, ਪਰ ਫਿਰ ਵੀ ਇਸਤ੍ਰੀਆਂ ਦੀ ਭਾਰੀ ਗਿਣਤੀ ਵਲੋਂ ਹੀ ਉੱਨਤੀ ਦੇ ਰਾਹ ਵਿਚ ਬਹੁਤੀਆਂ ਰੁਕਾਵਟਾਂ ਪਾਈਆਂ ਜਾ ਰਹੀਆਂ ਹਨ। ਅਤਿਅੰਤ ਹਾਨੀਕਾਰਕ ਪੁਰਾਣੇ ਮੁਰਦਾ ਰਿਵਾਜ ਸਿਰਫ ਇਸਤ੍ਰੀਆਂ ਦੀ ਰਿਆਇਤ ਨਾਲ ਹੀ ਸੁਰਜੀਤ ਰਖੇ ਜਾ ਰਹੇ ਹਨ।

ਚੰਗੇ ਤੋਂ ਚੰਗੇ, ਉੱਚੀ ਤੋਂ ਉੱਚੀ ਵਿਦਿਆ ਵਾਲੇ ਘਰਾਂ ਵਿਚ ਵੀ ਮੁਰਦਾ ਰਸਮਾਂ ਤੇ ਨਿਕੰਮੇ ਵਹਿਮ ਮੌਜੂਦ ਹਨ। ਹਰ ਕਿਸਮ ਦੀ ਆਜ਼ਾਦੀ ਦੇ ਪਰਚਾਰਕਾਂ ਦੇ ਘਰੀਂ ਬੁਨਿਆਦੀ ਹੱਕਾਂ ਉਤੇ ਵੀ ਪਾਬੰਦੀਆਂ ਤੇ ਮਨਾਹੀਆਂ ਲੱਗੀਆਂ ਹੋਈਆਂ ਹਨ। ਅੱਜ ਵੀ ਬਰਾਬਰ ਦੇ ਪੁੱਤਰ ਧੀ ਦੀ ਸਾਥੀ-ਚੋਣ ਨੂੰ ਰੱਦ ਕੀਤਾ ਜਾਂਦਾ ਹੈ, ਜਵਾਨ ਕੰਵਾਰੀਆਂ ਸਮਾਨ ਵਿਧਵਾਵਾਂ ਨੂੰ ਬੇ-ਆਸ ਜੀਵਨ ਬਤੀਤ ਕਰਨ ਲਈ ਕਿਤੇ ਮਜਬੂਰ ਰਖਿਆ ਜਾ ਰਿਹਾ ਹੈ, ਅਖ਼ਲਾਕੀ ਮਨਾਹੀਆਂ ਦੇ ਸ਼ਿਕੰਜੇ ਵਿਚ ਕਈ ਕੀਮਤੀ ਜ਼ਿੰਦਗੀਆਂ ਫੱਟੜ, ਬੇਕਾਰ ਤੇ ਬਰਬਾਦ ਕੀਤੀਆ ਜਾਂਦੀਆਂ ਹਨ। ਆਜ਼ਾਦ ਰਾਇ ਵੀ ਕਿਤੇ ਵਰਜਿਤ ਹੈ।

ਜਿਥੇ ਰਾਇ ਦੇਣ ਦੀ ਆਜ਼ਾਦੀ ਨਾ ਹੋਵੇ, ਉਥੇ ਭਾਈਚਾਰਾ ਜ਼ਾਲਮ ਤੇ ਸ਼ਖ਼ਸੀ ਵਿਕਾਸ ਦਾ ਵਿਰੋਧੀ ਹੋ ਜਾਂਦਾ ਹੈ। ਜਿਥੇ ਸਮੇਂ ਅਨੁਸਾਰ ਚੰਗੀਆਂ ਰਸਮਾਂ ਚਾਲੂ ਨਹੀਂ ਕੀਤੀਆਂ ਜਾ ਸਕਦੀਆਂ ਤੇ ਮੁਰਦਾ ਹੋ ਚੁੱਕੀਆਂ ਰਸਮਾਂ ਹਟਾਈਆਂ ਨਹੀਂ ਜਾ ਸਕਦੀਆਂ, ਓਥੇ ਮਨੁੱਖੀ ਜ਼ਿੰਦਗੀ ਦਾ ਬਹੁਤਾ ਸਾਰਾ ਭਾਗ ਵਿਅਰਥ ਤੇ ਬੇ-ਅਸਰ ਚਲਾ ਜਾਂਦਾ ਹੈ।

ਰਾਇ ਦੀ ਆਜ਼ਾਦੀ ਬਿਨਾਂ ਮਜ਼੍ਹਬ ਵਰਗੇ ਚੰਗੇ ਮਾਰਗ ਵੀ ਓੜਕ ਜਬਰ ਦੀਆਂ ਪਗਡੰਡੀਆਂ ਬਣ ਜਾਂਦੇ ਹਨ। ਚੰਗੀਆਂ ਰਸਮਾਂ ਵੀ ਓੜਕ ਜ਼ਿੰਦਗੀ ਉਤੇ ਭਾਰੂ ਹੋ ਜਾਂਦੀਆਂ ਹਨ।

ਹਰ ਜੀਵ ਵਿੱਚ ਇੱਕ ਉਸਾਰੂ ਲਗਨ ਹੁੰਦੀ ਹੈ, ਹਰ ਜੀਵ ਸਮੁੱਚੀ ਅਸਲੀਅਤ ਦਾ ਛੋਟਾ ਜਿਹਾ ਭਾਗ ਹੁੰਦਾ ਹੈ। ਜੀਕਰ ਪਾਣੀ ਦੇ ਹਰ ਕਤਰੇ ਦੀ ਬਨਾਵਟ ਉਹੀ ਹੈ ਜੋ ਸਾਰੇ ਸਾਗਰ ਦੀ। ਉਸੇ ਤਰ੍ਹਾਂ ਹਰ ਜੀਵ, ਭਾਵੇਂ ਕਿਣਕੇ ਨਾਲੋਂ ਵੀ ਛੋਟਾ ਹੋਵੇ, ਸਾਰੇ ਬ੍ਰਹਮੰਡ ਦੀ ਮਹਾਨਤਾ ਦਾ ਕਤਰੇ ਵਾਂਗ ਇੱਕ ਭਾਗ ਹੁੰਦਾ ਹੈ। ਇਸ ਭਾਗ ਵਿਚ ਆਪਾ ਪ੍ਰਗਟ ਕਰਨ ਦੀ ਲਗਨ ਹੀ ਇਸ ਨੂੰ ਵਖਰਾ ਵਜੂਦ ਦੇਂਦੀ ਹੈ। ਮਹਾਨ ਏਕਤਾ ਨੂੰ ਬੇ-ਅੰਤ, ਬੇ-ਸ਼ੁਮਾਰ,

ਨਿੱਕੀ ਨਿੱਕੀ ਅਨੇਕਤਾ ਵਿਚ ਵੰਡਣ ਦਾ ਮਨੋਰਥ ਸ੍ਵੈ-ਪ੍ਰਗਟਾਵੇ ਤੋਂ ਛੁਟ ਹੋਰ ਕੋਈ ਨਹੀਂ।

'ਡੰਗ ਲੰਘਾਣਾ', 'ਗੁਜ਼ਾਰਾ ਕਰਨਾ', ਸਿਰਫ ਰੋਟੀ ਕਪੜੇ ਜਾਂ ਰਿਹਾਇਸ਼ ਨਾਲ ਸੰਤੁਸ਼ਟ ਹੋ ਜਾਣਾ, ਬ੍ਰਹਮੰਡ ਦੀ ਤਜਵੀਜ਼ ਤੋਂ ਬਿਲਕੁਲ ਅਨਜਾਣ ਹੋਣ ਦੀ ਸੂਚਨਾ ਹੈ। ਡੰਗ ਲੰਘਿਆ ਜਾਂ ਨਾ ਲੰਘਿਆ, ਗੁਜ਼ਾਰਾ ਹੋਇਆ ਜਾਂ ਨਾ ਹੋਇਆ, ਮੌਤ ਛੇਤੀ ਆ ਗਈ ਜਾਂ ਚਿਰਾਕੀ — ਇਸ ਨਾਲ ਜ਼ਿੰਦਗੀ ਦੀਆਂ ਸਦੀਆਂ ਵਿਚ ਕੀ ਫ਼ਰਕ ਪੈ ਸਕਦਾ ਹੈ! ਜ਼ਿੰਦਗੀ ਦੀ ਇਕ ਸਦੀ ਸਮੁੰਦਰ ਉਤੇ ਇਕ ਛੱਲ ਹੈ, ਆਈ ਲੰਘ ਗਈ, ਹਮੇਸ਼ਾਂ ਲਈ ਅਲੋਪ ਹੋ ਗਈ। ਮੈਂ ਕੀ ਹਾਂ, ਤੁਸੀਂ ਕੀ ਹੋ! ਅਰਬਾਂ ਵਰ੍ਹਿਆਂ ਤੋਂ ਮੇਰੇ ਤੁਹਾਡੇ ਵਰਗੇ ਅਣਗਿਣਤ ਜੀਵ ਪੈਦਾ ਹੁੰਦੇ ਤੇ ਪੰਝੀ, ਪੰਜਾਹ, ਸੌ ਸਾਲ ਜੀਊ ਕੇ ਮੁੱਕ ਜਾਂਦੇ ਰਹੇ। ਮੇਰੇ ਤੁਹਾਡੇ ਰੰਜਾਂ ਗ਼ਮਾਂ ਦੀ ਵੀ ਕਿਹੜੀ ਗਿਣਤੀ ਹੈ, ਕਿ ਉਹਨਾਂ ਲਈ ਹਮਦਰਦੀ ਦੀ ਮੰਗ ਕੀਤੀ ਜਾਏ। ਇੱਕ ਆਦਮੀ ਦੇ ਦੁਖਾਂ ਦਰਦਾਂ ਦਾ ਜ਼ਿਕਰ ਹੀ ਕੀ ਜੇ ਲੱਖਾਂ ਆਦਮੀ ਤੋਪਾਂ ਦੀ ਅੱਗ ਵਿਚ ਚਾਰ ਘੰਟਿਆਂ ਅੰਦਰ ਭੁੰਨੇ ਜਾਂਦੇ ਹਨ, ਭੂਚਾਲ ਨਾਲ ਸ਼ਹਿਰਾਂ ਦੇ ਸ਼ਹਿਰ ਅਲੋਪ ਹੋ ਜਾਂਦੇ ਹਨ, ਸਾਲਾਂ ਸਦੀਆਂ ਵਿਚ ਬਣੀ ਸਭਿੱਅਤਾ ਜਵਾਲਾ-ਮੁਖੀ ਪਹਾੜ ਦੇ ਸਾੜਦੇ ਝੁਲਸਦੇ ਲਾਵੇ ਹੇਠਾਂ ਹਮੇਸ਼ਾਂ ਲਈ ਗ਼ਰਕ ਹੋ ਜਾਂਦੀ ਹੈ।

ਉਥੇ ਜੇ ਮੇਰਾ ਜਾਂ ਤੁਹਾਡਾ ਡੰਗ ਨਾ ਲੰਘਿਆ ਤਾਂ ਕੀ ਆਖ਼ਰ ਆ ਜਾਏਗੀ। ਮੇਰੇ ਇਕਲੌਤੇ ਬੱਚੇ ਦੀ ਅਚਾਨਕ ਮੌਤ ਨਾਲ ਬ੍ਰਹਮੰਡ ਦਾ ਕੀ ਘਟ ਜਾਏਗਾ, ਜਿਥੇ ਸੂਰਜ ਤੇ ਸਿਤਾਰੇ ਗੁੰਮ ਹੋ ਜਾਂਦੇ ਹਨ ਤਾਂ ਕੁਝ ਨਹੀਂ ਵਿਗੜਦਾ।

ਫਿਰ ਇਹ ਮੰਗਤਿਆਂ ਵਾਲਾ ਜੀਵਨ ਕਿਉਂ? ਇਹ ਕੈਦੀਆਂ ਗ਼ੁਲਾਮਾਂ ਵਰਗਾ ਸਹਿਮ ਕਿਉਂ? ਕਾਹਦੇ ਲਈ ਇਹ ਮਨਾਹੀਆਂ; ਕਾਹਦੇ ਲਈ ਇਹ ਦੁਆਵਾਂ; ਕਾਹਦੇ ਲਈ ਇਹ ਮੰਦਰਾਂ ਵਿਚ ਰੋਜ਼ਾਨਾ ਪ੍ਰਾਰਥਨਾਵਾਂ, ਜੋਤਾਂ ਤੇ ਘੰਟੀਆਂ; ਕਾਹਦੇ ਲਈ ਮਸਜਿਦਾਂ ਵਿਚ ਬਾਂਗਾਂ ਤੇ ਨੁਮਾਜ਼ਾਂ? ਕਾਹਦੇ ਲਈ ਇਹ ਸੁਖਣਾਂ ਸੁਖੀਆਂ ਜਾਂਦੀਆਂ ਹਨ, ਕਾਹਦੇ ਲਈ ਸੰਤਾਨ ਮੰਗੀ ਜਾਂਦੀ ਹੈ, ਕਾਹਦੇ ਲਈ ਇਹ ਮੱਥੇ ਰਗੜੇ ਜਾਂਦੇ ਹਨ?

ਇਸ ਲਈ ਕਿ ਦੋ ਡੰਗ ਪੇਟ ਖ਼ਾਲੀ ਨਾ ਰਹਿ ਜਾਏ, ਜਾਂ ਦੁਨੀਆ ਦੀਆਂ ਚਾਰ ਚੀਜ਼ਾਂ ਬਹੁਤੀਆਂ ਸਾਡੇ ਘਰ ਜਮ੍ਹਾਂ ਹੋ ਜਾਣ ?

ਇਹ ਕਦਾਚਿਤ ਉਸ ਜ਼ਿੰਦਗੀ ਦਾ ਮਨੋਰਥ ਨਹੀਂ ਹੋ ਸਕਦਾ, ਜਿਹੜੀ ਹਰ ਕਿਸਮ ਦੀ ਹੋਣੀ ਨਾਲ ਨੱਕੋ-ਨੱਕ ਭਰਪੂਰ ਹੈ, ਜਿਸ ਦੀ ਮਿੱਟੀ ਵਿਚੋਂ ਗੁਲਜ਼ਾਰ ਪੈਦਾ ਹੋ ਸਕਦੇ ਹਨ, ਸ਼ਾਹੀ ਮਹੱਲ ਉਸਾਰੇ ਜਾ ਸਕਦੇ ਹਨ, ਫਲ-ਫੁੱਲ-ਅਨਾਜ ਦੇ ਪਰਬਤ ਖੜੇ ਕੀਤੇ ਜਾ ਸਕਦੇ ਹਨ।

ਹਿੰਦੁਸਤਾਨ ਦੇ ਦਲਿੱਦਰ ਦਾ ਕਾਰਨ ਉਹ ਫ਼ਲਸਫ਼ਾ ਹੈ ਜਿਸ ਨੇ 'ਨਿਗੂਣੇ ਗੁਜ਼ਾਰੇ', 'ਝਟ ਲੰਘਾਣ' ਜਾਂ ਕਿਸੇ ਰੱਬ ਨੂੰ ਖ਼ੁਸ਼ ਕਰਨ ਦੇ ਆਦਰਸ਼ ਨਾਲ ਸੰਤੁਸ਼ਟ ਰਹਿਣ ਦਾ ਉਪਦੇਸ਼ ਲੋਕਾਂ ਦੇ ਮਨਾਂ ਉਤੇ ਉਕਰ ਦਿੱਤਾ ਹੈ।

ਜ਼ਿੰਦਗੀ ਦਾ ਮਨੋਰਥ ਸ੍ਵੈ-ਪ੍ਰਗਟਾਵਾ ਹੈ — ਆਪਣੇ ਅੰਦਰਲੀ ਸੱਚਾਈ ਜਾਂ ਅਸਲੀਅਤ ਨੂੰ ਪ੍ਰਗਟ ਕਰਨਾ ਹੈ। ਹਰ ਜੀਵ ਅਸਲੀਅਤ ਦਾ ਟੁਕੜਾ ਹੈ ਤੇ ਇਸ ਦੀ ਹਸਤੀ ਦਾ ਇਸ ਤੋਂ ਸਿਵਾ ਕੋਈ ਹੋਰ ਮੰਤਵ ਨਹੀਂ, ਕਿ ਇਹ ਪ੍ਰਗਟ ਹੋਵੇ। ਪ੍ਰਗਟ ਹੋਈ ਸੱਚਾਈ ਹੀ ਦੁਨੀਆ ਦੇ ਗਿਆਨ ਦਾ ਭਾਗ ਬਣ ਸਕਦੀ ਹੈ। ਜਿਹੜਾ ਕੋਈ ਦੁਨੀਆ ਦੇ ਗਿਆਨ ਵਿਚ ਵਾਧਾ ਨਹੀਂ ਕਰ ਰਿਹਾ, ਉਹ ਮਖੱਟੂ ਮੈਂਬਰ ਹੈ, ਉਹ ਐਵੇਂ ਚਾਰ ਦਿਨਾਂ ਦਾ ਗੁਜ਼ਾਰਾ ਕਰ ਕੇ ਮੁੱਕ ਜਾਏਗਾ।

ਜਿਸ ਤਰ੍ਹਾਂ ਸਾਡੇ ਸ਼ਹਿਰਾਂ ਦੇ ਤੰਗ ਤੇ ਗੰਦੇ ਕੂਚਿਆਂ ਬਾਜ਼ਾਰਾਂ ਵਿਚ ਅਨੇਕਾਂ ਲੋਕ ਦਿਨ-ਕਟੀ ਕਰ ਰਹੇ ਹਨ, ਜਾਂ ਪਿੰਡਾਂ ਵਿਚ ਮੈਲਾ ਜਿਹਾ ਉਤਸ਼ਾਹ-ਹੀਣ ਜੀਵਨ ਬਤੀਤ ਕਰ ਰਹੇ ਹਨ, ਜੇ ਇਹ ਅੱਜ ਹਸਤੀ ਦੀ ਸਲੇਟ ਤੋਂ ਮਿਟ ਵੀ ਜਾਣ ਤਾਂ ਦੁਨੀਆ ਦਾ ਕੀ ਘਟ ਜਾਏਗਾ, ਜਾਂ ਹਿੰਦੁਸਤਾਨ ਦਾ ਕਿਹੜਾ ਕੰਮ ਅਟਕ ਜਾਏਗਾ। ਜਿਹੜੀ ਜ਼ਿੰਦਗੀ ਆਪਣੇ ਆਪ ਲਈ ਇੱਕ ਬੋਝ ਤੇ ਫ਼ਿਕਰ ਹੈ, ਤੇ ਦੂਜਿਆਂ ਦੀਆਂ ਅੱਖਾਂ ਲਈ ਇਕ ਮੈਲਾ ਢੇਰ, ਜਾਂ ਸਖ਼ਾਵਤ ਦੇ ਜਜ਼ਬੇ ਦੇ ਅਭਿਆਸ ਲਈ ਇੱਕ ਕੋਝਾ ਜਿਹਾ ਵਸੀਲਾ ਹੈ — ਉਸ ਲਈ ਕਿਸੇ ਰੱਬ ਦੀ ਸ਼ੁਕਰ-ਗੁਜ਼ਾਰੀ ਕਰਨ ਦਾ ਕੀ ਅਰਥ, ਤੇ ਉਸ ਦੇ ਮੁੱਕਣ ਉਤੇ ਅਰਮਾਨ ਕਰਨ ਦਾ ਕੀ ਭਾਵ !

ਜਿਹੜਾ ਫ਼ਲਸਫ਼ਾ ਇਸ ਜੀਵਨ ਨੂੰ ਕਾਇਮ ਰਖਣ ਤੇ ਲਮਕਾਣ ਲਈ

ਦੁਨੀਆ ਦੇ ਤਰਲੇ ਕਰਦਾ ਤੇ ਦੇਵਤਿਆਂ ਦੀ ਇਬਾਦਤ ਸਿਖਾਂਦਾ ਹੈ, ਉਸ ਨੇ ਹਸਤੀ ਦਾ ਮਨੋਰਥ ਨਹੀਂ ਸਮਝਿਆ।

ਇਸ ਫ਼ਲਸਫ਼ੇ ਦੀਆਂ ਪੀਚਵੀਆਂ ਗੰਢਾਂ ਵਿਚੋਂ ਜਨਤਾ ਦੀਆਂ ਰੂਹਾਂ ਆਜ਼ਾਦ ਕਰਨਾ ਕਾਮਯਾਬੀ ਦੇ ਇੱਛਕ ਦਾ ਪਹਿਲਾ ਕੰਮ ਹੈ।

ਅਮਨ-ਪਸੰਦ ਲੋਕ ਇਹ ਸਲਾਹ ਦੇਂਦੇ ਹਨ ਕਿ ਸਮਾਜ-ਸੁਧਾਰ ਦਾ ਅਮਲੀ ਕੰਮ ਕਰਦੇ ਜਾਓ, ਪਰ ਜਨਤਾ ਦੇ ਵਹਿਮਾਂ, ਤਅਸਬਾਂ, ਰਸਮਾਂ, ਰਵਾਇਤਾਂ ਨੂੰ ਬਿਲਕੁਲ ਨਾ ਛੇੜੋ, ਕਿਉਂਕਿ ਇਹਨਾਂ ਨੂੰ ਉਹਨਾਂ ਮਜ਼੍ਹਬ ਦਾ ਲਕਬ ਦੇ ਦਿੱਤਾ ਹੈ।

ਪਰ ਕੋਈ ਦਿਆਨਤਦਾਰ ਮਨੁੱਖ, ਜਿਸ ਦੇ ਦਿਲ ਦਿਮਾਗ਼ ਵਿਚ ਜਨਤਾ ਨੂੰ ਜ਼ਿੰਦਗੀ ਦੀ ਉਚੇਰੀ ਪਧਰਾਈ ਉਤੇ ਲਿਆਉਣ ਦੀ ਧੁਨ ਸਮਾ ਜਾਏ, ਜ਼ਿੰਦਗੀ ਦੇ ਮਾਰੂ ਫ਼ਲਸਫ਼ੇ ਬਾਬਤ ਖ਼ਾਮੋਸ਼ ਨਹੀਂ ਹੋ ਸਕਦਾ। ਉਸ ਨੂੰ ਕਹਿਣਾ ਹੀ ਪੈਂਦਾ ਹੈ ਕਿ ਇਸ ਲੂਲ੍ਹੇ ਢਹਿੰਦੇ ਨਜ਼ਾਮ ਨੂੰ ਤੋੜੇ ਬਿਨਾਂ ਕਿਸੇ ਕਾਮਯਾਬੀ ਦੀ ਉਮੈਦ ਨਹੀਂ ਕੀਤੀ ਜਾ ਸਕਦੀ। ਜੇ ਅਸੀਂ ਇਸ ਨਜ਼ਾਮ ਨੂੰ ਨਹੀਂ ਤੋੜਾਂਗੇ ਤਾਂ ਇਹ ਖ਼ੁਦ ਸਾਡੇ ਸਿਰਾਂ 'ਤੇ ਢਹਿ ਪਵੇਗਾ ਤੇ ਅਸੀਂ ਚੂਰ ਹੋ ਜਾਵਾਂਗੇ, ਤੇ ਜਿੰਨਾ ਚਿਰ ਇਹ ਢਹਿੰਦਾ ਨਹੀਂ, ਉਨਾ ਚਿਰ ਵੀ ਸਾਡੀਆਂ ਲੱਤਾਂ ਇਸ ਦੇ ਭਾਰ ਹੇਠ ਕੰਬਦੀਆਂ ਰਹਿਣਗੀਆਂ।

ਅਸੀਂ ਵੇਖਦੇ ਹਾਂ ਕਿ ਸਾਡਾ ਜੀਵਨ-ਫਲਸਫ਼ਾ 'ਓਵਰਹਾਲ' (ਸਮੁੱਚੇ ਤੌਰ 'ਤੇ ਪਰਖ ਪੜਤਾਲ ਕੇ ਦਰੁਸਤ) ਹੋਣ ਵਾਲਾ ਹੈ। ਜਦ ਕਦੇ ਵੀ ਅਸਾਂ ਇਹ ਆਖਿਆ ਹੈ, ਪੁਰਾਤਨਤਾ ਦੇ ਹਿਮਾਇਤੀਆ ਦੀ ਕਰੋਪੀ ਸਾਡੇ ਉਤੇ ਨਾਜ਼ਲ ਹੋਈ ਹੈ। ਪਰ ਜੀਕਰ ਅਸੀਂ ਉਤੇ ਦੱਸ ਆਏ ਹਾਂ, ਜ਼ਿੰਦਗੀ ਦਾ ਮਨੋਰਥ ਕਰੋਪੀਆਂ ਤੋਂ ਬੇਖ਼ਤਰ ਹੋ ਕੇ ਝਟ ਲੰਘਾਣਾ ਨਹੀਂ, ਆਪਾ ਪ੍ਰਗਟ ਕਰਨਾ ਹੈ।

ਕਾਮਯਾਬ ਜ਼ਿੰਦਗੀ ਲਈ ਕੁਝ ਸਿਫ਼ਤਾਂ ਜ਼ਰੂਰੀ ਹਨ। ਇਹਨਾਂ ਸਿਫ਼ਤਾਂ ਦੇ ਪੈਦਾ ਕੀਤਿਆਂ ਹਾਰ ਨੂੰ ਜਿੱਤ ਵਿਚ ਬਦਲਿਆ ਜਾ ਸਕਦਾ ਹੈ। ਸਾਰੀ ਮਨੁੱਖੀ ਪ੍ਰਾਪਤੀ ਇਹਨਾਂ ਸਿਫ਼ਤਾਂ ਉਤੇ ਨਿਰਭਰ ਰਖਦੀ ਹੈ, ਤੇ ਇਹੀ ਹਰੇਕ ਕਾਮਯਾਬ ਤਜਰਬੇ ਦੀਆਂ ਪਹਿਲੀਆਂ ਲੋੜਾਂ ਹਨ।

ਇਹਨਾਂ ਸਿਫ਼ਤਾਂ ਬਿਨਾਂ ਨਾ ਕੋਈ ਵਿਅਕਤੀ ਤੇ ਨਾ ਕੋਈ ਕੌਮ ਕਾਮਯਾਬ ਹੋ ਸਕਦੀ ਹੈ। ਇਹ ਸਿਫ਼ਤਾਂ ਅਸੀਂ ਉਹਨਾਂ ਸਾਰੇ ਆਗੂਆਂ ਤੇ ਨੌਜਵਾਨ ਰੂਹਾਂ ਦੇ ਵਿਚਾਰ ਲਈ ਪੇਸ਼ ਕਰਦੇ ਹਾਂ ਜਿਹੜੇ ਆਪਣੇ ਮੁਲਕ, ਆਪਣੇ ਭਾਈਚਾਰੇ, ਤੇ ਆਪਣੀ ਦੁਨੀਆ ਨੂੰ ਕਾਮਯਾਬ ਵੇਖਣਾ ਚਾਹੁੰਦੇ ਹਨ।

ਕਾਮਯਾਬੀ ਦੀਆਂ ਵੱਡੀਆਂ ਸਿਫ਼ਤਾਂ ਇਹ ਹਨ :

1. ਨਿਤ ਚੰਗੇਰੇ ਤਰੀਕੇ ਸਿਖਣ ਲਈ ਰਜ਼ਾਮੰਦੀ, ਤੇ ਨਵੇਂ ਆਦਰਸ਼ਾਂ ਤੇ ਨਵੇਂ ਖ਼ਿਆਲਾਂ ਦੀ ਮਦਦ ਲੈਣ ਲਈ ਪੁਰਾਣਿਆਂ ਦਾ ਤਿਆਗ ਕਰ ਸਕਣਾ।

2. ਉਹ ਵਿਸ਼ਵਾਸ ਜਿਹੜਾ ਨਾ-ਕਾਮਯਾਬ ਹੋਇਆਂ ਵੀ ਡਿੱਗੇ ਨਾ।

   ਉਹ ਦ੍ਰਿਸ਼ਟੀ ਜਿਹੜੀ ਰੁਕਾਵਟਾਂ ਦੇ ਪਾਰ ਵੀ ਧਿਆਨ ਮਾਰਨ ਦੀ ਸਮਰਥਾ ਰਖਦੀ ਹੈ।

4. ਉਹ ਦਲੇਰੀ ਜਿਹੜੀ ਅਜਿੱਤ ਭਾਸਣ ਵਾਲੀਆਂ ਮੁਸ਼ਕਲਾਂ ਦੇ ਸਾਹਮਣੇ ਵੀ ਅਗਾਂਹ ਤਕਦੀ ਤੇ ਜਤਨ ਕਰਦੀ ਰਹਿੰਦੀ ਹੈ।

ਇਹਨਾਂ ਚੌਂਹ ਸਿਫ਼ਤਾਂ ਵਿਚੋਂ ਸਭ ਤੋਂ ਵੱਡੀ ਤੇ ਪਹਿਲੀ, ਚੰਗੇਰੇ ਤਰੀਕੇ ਸਿਖਣ ਦੀ ਰਜ਼ਾਮੰਦੀ ਤੇ ਪੁਰਾਣੇ ਖ਼ਿਆਲਾਂ ਨੂੰ ਨਵਿਆਂ ਵਾਸਤੇ ਤਿਆਗ ਸਕਣ ਦੀ ਦਲੇਰੀ, ਹੈ।

ਇਸੇ ਸਿਫ਼ਤ ਦੀ ਅਣਹੋਂਦ ਸਾਡੀ ਨਾਕਾਮਯਾਬੀ ਦਾ ਕਾਰਨ ਹੈ। ਸਾਡੇ ਸਾਰੇ ਰਸਮੋ-ਰਿਵਾਜ ਪੁਰਾਣੇ ਹਨ; ਸਾਰੇ ਤਰੀਕੇ ਪੁਰਾਣੇ ਹਨ; ਰਹਿਣੀ-ਬਹਿਣੀ, ਖ਼ੁਰਾਕ, ਪੋਸ਼ਾਕ, ਖ਼ਿਆਲ, ਹਰ ਗੱਲ ਵਿਚ ਸਾਡਾ ਨੁਕਤਾ-ਨਜ਼ਰ ਪੁਰਾਣਾ ਹੈ। ਅਸੀਂ ਨਵੇਂ ਆਦਰਸ਼ਾਂ ਨੂੰ ਸ਼ੰਕੇ ਦੀ ਨਜ਼ਰ ਨਾਲ ਵੇਖਦੇ ਹਾਂ, ਸਾਡਾ ਰੌਸ਼ਨ-ਮੁਨਾਰਾ ਭਵਿਖ ਵਿਚ ਨਹੀਂ, ਭੂਤ ਕਾਲ ਵਿਚ ਹੁੰਦਾ ਹੈ। ਜਿਸ ਕਰਕੇ ਅਗਾਂਹ ਤੱਕਣ ਦੀ ਥਾਂ ਅਸੀਂ ਪਿਛਾਂਹ ਤੱਕਣ ਲਈ ਮਜਬੂਰ ਰਹਿੰਦੇ ਹਾਂ।

ਸਾਡੇ ਵਿਰਸੇ ਦੇ ਕਾਨੂੰਨ ਪੁਰਾਣੇ ਹਨ, ਸਾਡੇ ਇਸਤ੍ਰੀ ਮਰਦ ਦੇ ਰਿਸ਼ਤੇ ਸੰਬੰਧੀ ਵੀ ਨੇਮ ਸਦੀਆਂ ਪੁਰਾਣੇ ਹਨ।

ਜਦ ਤਕ ਸਾਡੀ ਹਰੇਕ ਨਸਲ ਏਨੀ ਉੱਨਤੀ ਨਹੀਂ ਕਰਦੀ ਕਿ ਉਹਨਾਂ

ਦਾ ਗਿਆਨ ਪਹਿਲੀ ਨਸਲ ਨਾਲੋਂ ਪੜਾਂ ਦੀ ਖ਼ਬਰ ਦੇਂਦਾ ਹੋਵੇ, ਓਦੋਂ ਤਕ ਅਸੀਂ ਅਗਾਂਹ-ਵਧੂ ਕੌਮ ਨਹੀਂ ਅਖਵਾ ਸਕਦੇ। ਜਿਹੜੀ ਕੌਮ ਦਾ ਫ਼ਖ਼ਰ ਇਹ ਹੋਵੇ ਕਿ ਉਹਦਾ ਉੱਚੇ ਤੋਂ ਉੱਚਾ ਨਿਸ਼ਾਨਾ ਉਹ ਹੈ ਜਿਹੜਾ ਵੀਹ ਸਦੀਆਂ, ਚੌਦਾਂ ਜਾਂ ਚਾਰ ਸਦੀਆਂ ਪਹਿਲੋਂ ਕਿਸੇ ਨੇ ਚਿਤਵਿਆ ਤੇ ਸਾਥੀਆਂ ਨੂੰ ਪੇਸ਼ ਕੀਤਾ ਸੀ, ਤੇ ਇਸ ਨਿਸ਼ਾਨੇ ਤੋਂ ਅਗੇਰੇ ਜਾਣ ਦਾ ਖ਼ਿਆਲ ਹੀ ਕੁਫ਼ਰ ਸਮਝਿਆ ਜਾਏ, ਉਹ ਕੌਮ ਜੀਉਂ ਨਹੀਂ ਰਹੀ, ਸਿਰਫ਼ ਝਟ ਲੰਘਾ ਰਹੀ ਹੈ।

ਹਿੰਦੁਸਤਾਨ ਦੇ ਨੌਜਵਾਨਾਂ ਨੂੰ ਆਪਣੀ ਹੋਣੀ ਦਾ ਅਮਲ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ। ਪੁਰਾਣੇ ਦੀ ਮਦਦ ਨਾਲ ਹਮੇਸ਼ਾਂ ਨਵੇਂ ਰਹਿਣਾ ਹੀ ਕਾਮਯਾਬੀ ਹੈ। ਜ਼ਿੰਦਗੀ ਕੋਲੋਂ ਬਿਲਕੁਲ ਨਾ ਡਰੋ। ਇਹ ਕੋਈ ਹਊਆ ਨਹੀਂ, ਕੋਈ ਤਿਲਕਣਬਾਜ਼ੀ ਨਹੀਂ, ਕੋਈ ਜੂਆ ਜਾਂ ਲਾਟਰੀ ਨਹੀਂ, ਹਰ ਕਦਮ ਸੰਭਾਲਿਆ ਜਾ ਸਕਦਾ ਹੈ। ਜਦੋਂ ਵੀ ਚਾਹੋ ਜ਼ਿੰਦਗੀ ਨਵੇਂ ਸਿਰਿਓਂ ਜੀਵੀ ਜਾ ਸਕਦੀ ਹੈ।

ਸਿਰਫ਼ ਦਲੇਰੀ ਨਾਲ ਸੋਚਣ, ਖ਼ਿਆਲ ਬਨਾਣ ਤੇ ਉਹਨਾਂ ਉਤੇ ਅਮਲ ਕਰਨ ਦੀ ਲੋੜ ਹੈ। ਕਿਸੇ ਵੀ ਖ਼ਿਆਲ ਵਿਚ ਉਚੇਚੀ ਪਵਿੱਤਰਤਾ ਨਹੀਂ, ਸਭ ਖ਼ਿਆਲ ਪੌੜੀ ਦੇ ਡੰਡੇ ਹਨ, ਇਕ ਡੰਡਾ ਉਚੇਰੇ ਡੰਡੇ 'ਤੇ ਚੜ੍ਹਾਣ ਵਿਚ ਮਦਦ ਦੇਂਦਾ ਹੈ, ਫੇਰ ਕੰਮ ਨਹੀਂ ਆਉਂਦਾ। ਕਿਸੇ ਵੀ ਡੰਡੇ 'ਤੇ ਖੜੋ ਰਹਿਣਾ ਜੀਵਨ ਦੀਆਂ ਘੜੀਆਂ ਜ਼ਾਇਆ ਕਰਨਾ ਹੈ।

ਕੋਈ ਵੀ ਆਦਮੀ ਤਰੱਕੀ ਨਹੀਂ ਕਰ ਸਕਦਾ ਜਿਹੜਾ ਆਪਣੀ ਹੁਣ ਦੀ ਥਾਂ ਛੱਡਣ ਦਾ ਹੀਆ ਨਹੀਂ ਰਖਦਾ। "ਇਹ ਜ਼ਿੰਦਗੀ ਇਕ ਪੌੜੀ ਹੈ ਜਿਸ ਦੇ ਅਨੇਕਾਂ ਡੰਡੇ ਹਨ, ਜਿਹੜਾ ਡੰਡਾ ਇਕ ਵਾਰੀ ਚੜ੍ਹਿਆ ਗਿਆ ਉਹ ਪਿੱਛੇ ਢਹਿ ਪੈਂਦਾ ਹੈ।" ਬਚਪਨ ਦੇ ਡੰਡਿਆਂ 'ਤੇ ਚੜ੍ਹ ਕੇ ਜਵਾਨੀ 'ਤੇ ਪਹੁੰਚੀਦਾ ਹੈ, ਤੇ ਜਵਾਨੀ ਤੋਂ ਲੰਘ ਕੇ ਪੁਖ਼ਤਗੀ ਪ੍ਰਾਪਤ ਹੁੰਦੀ ਹੈ। ਪਰ ਜੋ ਡੰਡਾ ਚੜ੍ਹਿਆ ਗਿਆ, ਉਸ ਉਤੇ ਫਿਰ ਚੜ੍ਹਣ ਦੀ ਲੋੜ ਨਹੀਂ ਰਹਿੰਦੀ, ਇਸ ਲਈ ਉਹ ਹਮੇਸ਼ਾਂ ਲਈ ਦੁਰਾਡਾ ਹੋ ਜਾਂਦਾ ਹੈ।

ਜ਼ਿੰਦਗੀ ਦਾ ਮਨੋਰਥ ਅੰਦਰਲੀ ਅਸਲੀਅਤ ਪ੍ਰਗਟ ਕਰਨਾ ਹੈ, ਤੇ ਕੌਮੀ ਜ਼ਿੰਦਗੀ ਜਾਂ ਸਭਿਅੱਤਾ ਦਾ ਮਨੋਰਥ ਇਹ ਹੈ ਕਿ ਮਨੁਖ ਜਾਤੀ ਦੀ ਆਰਥਕ

ਜ਼ਿੰਦਗੀ ਨੂੰ ਇਸ ਤਰ੍ਹਾਂ ਤਰਤੀਬ ਵਿਚ ਆਂਦਾ ਜਾਏ, ਕਿ ਦੁਨੀਆ ਦੀ ਸਵਾ ਦੋ ਅਰਬ ਆਬਾਦੀ ਲਈ ਖ਼ੁਰਾਕ, ਪੋਸ਼ਾਕ ਤੇ ਘਰ ਮੁਹੱਈਆ ਕੀਤੇ ਜਾਣ, ਤੇ ਉਹਨਾਂ ਸਭ ਨੂੰ ਏਨੀ ਕੁ ਵਿਹਲ ਜ਼ਰੂਰ ਦਿੱਤੀ ਜਾਏ ਕਿ ਉਹ ਆਪਣੇ ਆਪ ਨੂੰ ਵੇਖ ਸਕਣ। ਸਦਾ ਰੁੱਝਾ ਹੋਇਆ ਕਾਮਾ ਸਿਰਫ਼ ਦੂਜਿਆਂ ਨੂੰ ਹੀ ਵੇਖ ਸਕਦਾ ਹੈ, ਜਾਂ ਕੰਮਾਂ ਦਾ ਧਿਆਨ ਕਰ ਸਕਦਾ ਹੈ, ਪਰ ਜ਼ਿੰਦਗੀ ਦਾ ਪੂਰਨ ਸੁਆਦ ਓਦੋਂ ਹੀ ਆਉਂਦਾ ਹੈ ਜਦੋਂ ਇੱਕ ਵਿਅਕਤੀ ਆਪਣੇ ਆਪ ਨੂੰ ਵੀ ਮਾਣਨ ਦੀ ਵਿਹਲ ਤੇ ਹੁਨਰ ਰਖਦਾ ਹੋਵੇ।

ਸਾਰੀ ਆਬਾਦੀ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਲਈ ਆਦਮੀ ਨੇ ਸਾਧਨ ਬਣਾ ਲਏ ਹਨ। ਇਹਨਾਂ ਸਾਧਨਾਂ ਨੂੰ ਨਾ ਵਰਤਣਾ ਆਪਣੀ ਸ਼ਾਹਾਨਾ ਵਿਰਾਸਤ ਤੋਂ ਇਨਕਾਰ ਕਰਨਾ ਹੈ। ਜਿਹੜੇ ਲੋਕ ਇਹਨਾਂ ਸਾਧਨਾਂ ਨੂੰ ਮਨੁੱਖ ਦੀ ਬੇਕਾਰੀ ਦਾ ਕਾਰਨ ਦੱਸਦੇ ਹਨ, ਉਹ ਭੁੱਲਦੇ ਹਨ। ਬੇਕਾਰੀ ਨਜ਼ਾਮ ਦੀ ਮੂਰਖਤਾ ਕਰਕੇ ਹੈ, ਸਾਧਨਾਂ ਦਾ ਸਿੱਟਾ ਸਿਰਫ਼ ਇਹ ਹੋਣਾ ਚਾਹੀਦਾ ਹੈ ਕਿ ਜਿਹੜਾ ਕੰਮ ਅੱਗੇ ਦਸ ਘੰਟੇ ਵਿਚ ਕੀਤਾ ਜਾਂਦਾ ਸੀ, ਉਹ ਪੰਜ ਘੰਟੇ ਵਿਚ ਹੋ ਜਾਏ, ਤੇ ਬਾਕੀ ਪੰਜ ਘੰਟੇ ਆਪਣਾ ਆਪ ਮਾਣਨ ਲਈ ਵਰਤੇ ਜਾ ਸਕਣ।

ਸਾਡਾ ਯਕੀਨ ਹੈ ਕਿ ਆਪਣਾ ਆਪ ਮਾਣਨਾ ਹੀ ਰੱਬੀ ਖੇਡ ਵਿਚ ਸ਼ਾਮਲ ਹੋਣਾ ਹੈ। ਗੁਜ਼ਾਰਾ, ਉਪਕਾਰ, ਦਇਆ, ਨੇਕੀ, ਅਖ਼ਲਾਕ ਆਪਣੇ ਆਪ ਵਿਚ ਕੋਈ ਅਨੰਦ ਨਹੀਂ ਹਨ — ਇਹ ਸਿਰਫ਼ ਇਸੇ ਹਾਲਤ ਵਿਚ ਚੰਗੇ ਹਨ ਕਿ ਆਪਾ ਮਾਣਨ ਵਿਚ ਸਹਾਇਕ ਹੁੰਦੇ ਹਨ।

ਜਿਸ ਨੇ ਕਦੇ ਆਪਾ ਨਹੀਂ ਮਾਣਿਆ, ਉਸ ਨੇ ਬ੍ਰਹਮੰਡ ਨਾਲ ਇਕ-ਸੁਰ ਹੋਣ ਦੇ ਸਰਬੋਤਮ ਖੇੜੇ ਨੂੰ ਕਦੇ ਅਨੁਭਵ ਨਹੀਂ ਕੀਤਾ। ਜ਼ਿੰਦਗੀ ਜੇ ਸਦੀਵੀ ਜੱਦੋ-ਜਹਿਦ ਹੈ, ਤਾਂ ਬੇਕਾਰ ਹੈ। ਇਸ ਨਿਤ ਨਵੀਂ ਹੁੰਦੀ ਦੁਨੀਆ ਵਿਚ ਜਿਥੇ ਕੋਈ ਰੂਪ ਸਥਿਰ ਨਹੀਂ, ਕੋਈ ਅਵਸਥਾ ਸਦੀਵੀ ਨਹੀਂ, ਚਾਲ੍ਹੀ ਪੰਜਾਹ ਵਰ੍ਹੇ ਜਾਂ ਇਕ ਸਦੀ ਲਈ ਜੱਦੋ-ਜਹਿਦ ਕਰਦੇ ਰਹਿਣਾ ਨਿਰਲਾਭ ਹੈ।

ਜ਼ਿੰਦਗੀ ਦੀਆਂ ਓਹੋ ਘੜੀਆਂ ਹੀ ਚੇਤੇ ਰਖਣ ਜਾਂ ਅਜ਼ੀਜ਼ ਬਣਾ ਕੇ ਯਾਦ-ਮੰਦਰ ਵਿਚ ਸਾਂਭਣ ਜੋਗੀਆਂ ਹੁੰਦੀਆਂ ਹਨ ਜਿਨ੍ਹਾਂ ਵਿਚ ਅਸਾਂ ਆਪਣੇ

ਆਪ ਨੂੰ ਮਾਣਿਆ ਹੁੰਦਾ ਹੈ। ਇਸ ਮਾਣਨ ਦੀਆਂ ਕਈ ਸ਼ਕਲਾਂ ਹੋ ਸਕਦੀਆਂ ਹਨ। ਪਰ ਇਹੀ ਘੜੀਆਂ ਹਨ ਜਿਨ੍ਹਾਂ ਦੇ ਆਸਰੇ ਭਾਰਾ ਜੀਵਨ ਵੀ ਤੁਰਿਆ ਚਲਿਆ ਜਾਂਦਾ ਹੈ, ਤੇ ਬਾਵਜੂਦ ਰੰਜਾਂ, ਗ਼ਮਾਂ ਤੇ ਹਾਰਾਂ ਦੇ ਨਿਰਾਸ ਨਹੀਂ ਹੁੰਦਾ।

ਜ਼ਿੰਦਗੀ ਦੀ ਜੱਦੋ-ਜਹਿਦ ਤੋਂ ਸੁਤੰਤਰ ਹੋਣਾ ਤੇ ਹੋਣੀ ਦੇ ਹਾਦਸਿਆਂ ਤੋਂ ਨਿਡਰ ਹੋਣਾ ਹੀ ਮੋਖ਼ਸ਼ ਅਖਵਾ ਸਕਦਾ ਹੈ। ਇਹੀ ਮੁਕਤੀ ਜਾਂ ਬੰਦ-ਖ਼ਲਾਸ ਸਾਡੀ ਜੀਵਨ-ਲੋਚਾ ਹੋਣੀ ਚਾਹੀਦੀ ਹੈ।

ਤੇ ਕੌਣ ਮੋਖ਼ਸ਼ ਪ੍ਰਾਪਤ ਕਰ ਸਕਦਾ ਹੈ ? ਕੌਣ ਜ਼ਿੰਦਗੀ ਦੀਆਂ ਮਜਬੂਰੀਆਂ ਤੋਂ ਬੰਦ-ਖ਼ਲਾਸ ਹੋ ਸਕਦਾ ਹੈ ?

ਉਹ ਜਿਹੜਾ ਅਗਾਂਹ ਤਕਦਾ ਹੈ, ਜਿਹੜਾ ਕਾਮਯਾਬੀ ਵਿਚ ਭਰੋਸਾ ਰਖਦਾ ਹੈ, ਜਿਹੜਾ ਹੋਣੀ ਨੂੰ ਦਲੇਰ ਹੋ ਕੇ ਮਿਲ ਸਕਦਾ ਹੈ, ਜਿਹੜਾ ਨਿਤ ਨਵਾਂ ਰਹਿ ਸਕਦਾ ਹੈ।

ਨਿਤ ਨਵਾਂ ਉਹੀ ਰਹੇਗਾ, ਜਿਹੜਾ ਜ਼ਿੰਦਗੀ ਦੇ ਡੰਡਿਆਂ ਨੂੰ ਪੈਰਾਂ ਨਾਲ ਪਿਛਾਂਹ ਝਾੜਦਾ, ਡੰਡਿਓ ਡੰਡਾ ਉਚੇਰਾ ਚੜ੍ਹੀ ਜਾਂਦਾ ਹੈ। ਜਿਸ ਦਾ ਜੀਵਨ-ਉਤਸ਼ਾਹ ਸਦਾ ਭਖ਼ਦਾ ਰਹਿੰਦਾ, ਤੇ ਜਿਸ ਦੇ ਦਿਲ ਦਿਮਾਗ ਵਿਚ ਸਦੀਵੀ ਇਨਕਲਾਬ ਦੀ ਨਵੀਨਤਾ ਸਮਾਈ ਰਹਿੰਦੀ ਹੈ।

ਥੱਕ ਜਾਣਾ, ਅੱਕ ਜਾਣਾ, ਉਪਰਾਮ ਹੋ ਜਾਣਾ, ਬੇ-ਸੁਆਦ ਹੋ ਜਾਣਾ ਨਾਕਾਮਯਾਬ ਹੋਣਾ ਹੈ, ਜ਼ਿੰਦਗੀ ਦੀ ਬਾਜ਼ੀ ਹਾਰ ਜਾਣਾ ਹੈ।

ਖੇੜੇ ਤੇ ਸੁਆਦ ਦਾ ਕਾਇਮ ਰਹਿਣਾ, ਅੱਖਾਂ ਵਿਚ ਚਮਕ, ਕਦਮਾਂ ਵਿਚ ਲਚਕ, ਕਲਪਨਾ ਵਿਚ ਉਡਾਰੀ ਤੇ ਦਿਲ ਵਿਚ ਪਿਆਰ, ਕਾਮਯਾਬ ਜ਼ਿੰਦਗੀ ਦੇ ਗੁਣ ਕਰਮ ਹਨ।

# ਬੇਰੁਜ਼ਗਾਰੀ ਦੇ ਕਾਰਨ ਤੇ ਇਲਾਜ

ਕਿਸੇ ਮੁਲਕ ਦੀ ਕਾਮਯਾਬੀ ਜਾਂ ਨਾਕਾਮਯਾਬੀ ਦੀ ਇੱਕ ਵੱਡੀ ਸੂਚਨਾ ਉਸ ਮੁਲਕ ਦੀ ਕੌਮੀ ਦੌਲਤ ਹੈ, ਪਰ ਇਸ ਨਾਲੋਂ ਵੀ ਯਕੀਨੀ ਸੂਚਨਾ ਉਸ ਮੁਲਕ ਦੇ ਲੋਕਾਂ ਦਾ ਕਿਸੇ ਰੁਜ਼ਗਾਰ ਵਿਚ ਲੱਗੇ ਹੋਣਾ ਜਾ ਬੇਰੁਜ਼ਗਾਰ ਹੋਣਾ ਹੈ।

ਯੂਰਪ ਤੇ ਅਮਰੀਕਾ ਦੇ ਕਈ ਬੜੇ ਮਾਲਦਾਰ ਮੁਲਕਾਂ ਵਿਚ ਵੀ ਬੇਰੁਜ਼ਗਾਰੀ ਹੋਣ ਕਰਕੇ ਉਹਨਾਂ ਮੁਲਕਾਂ ਨੂੰ ਪੂਰਨ ਕਾਮਯਾਬੀ ਦੀ ਪ੍ਰਸੰਸਾ ਨਹੀਂ ਦਿੱਤੀ ਜਾ ਸਕਦੀ। ਪਰ ਤਾਂ ਵੀ ਕੌਮੀ ਦੌਲਤ ਦੀ ਬਹੁਤਾਤ ਕਰਕੇ ਉਹ ਮੁਲਕ ਏਡੇ ਸੋਗੀ ਤੇ ਲਾਚਾਰ ਵਿਖਾਈ ਨਹੀਂ ਦੇਂਦੇ ਜੇਡਾ ਸਾਡਾ ਮੁਲਕ।

ਇਹ ਦੱਸਣ ਦੀ ਜ਼ਰੂਰਤ ਤੇ ਨਹੀਂ ਹੋਣੀ ਕਿ ਸਾਡੇ ਮੁਲਕ ਵਿਚ ਕਿੰਨੀ ਕੁ ਬੇਰੁਜ਼ਗਾਰੀ ਹੈ। ਕੀ ਅਖ਼ਬਾਰਾਂ ਤੇ ਕੀ ਸਭਾ-ਮੰਚ ਕਿਸੇ ਬੇਬਸੀ ਦੀ ਫ਼ਰਿਆਦ ਕਰ ਰਹੇ ਹਨ। ਜਿਸ ਕਿਸੇ ਕੋਲ ਕੋਈ ਵੀ ਛੋਟਾ ਮੋਟਾ ਵਿਹਾਰ ਹੈ, ਤੇ ਜੇ ਉਸ ਕੋਲ ਥੋੜ੍ਹਾ ਜਿਹਾ ਦਰਦਮੰਦ ਦਿਲ ਵੀ ਹੈ, ਤਾਂ ਉਸ ਦੀ ਨਿਰਾਸਤਾ ਦਾ ਅਨੁਮਾਨ ਲਾਣਾ ਸੁਖਾਲਾ ਨਹੀਂ। ਰੋਜ਼ਾਨਾ ਅਰਜ਼ੀਆਂ ਆਉਂਦੀਆਂ ਹਨ, ਦੂਰੋਂ ਦੂਰੋਂ ਸੁਣ ਕੇ, ਖ਼ਰਚ ਕਰ ਕੇ, ਪੈਦਲ ਰਸਤੇ ਝਾਕ ਕੇ, ਕੀ ਜਵਾਨ, ਕੀ ਬੁੱਢੇ ਨੌਕਰੀ ਦੀ ਤਲਾਸ਼ ਵਿਚ ਆਉਂਦੇ ਹਨ। ਸਿਰਫ਼ ਰੋਟੀ ਉਤੇ ਵਿਕਣ ਲਈ ਕਈ ਤਿਆਰੀ ਦੱਸਦੇ ਹਨ, ਤੇ ਜਦੋਂ ਇਹ ਸੁਣਦੇ ਹਨ ਕਿ ਅੱਗੇ ਵੀ ਕੰਮ

ਨਾਲੋਂ ਬਹੁਤੇ ਆਦਮੀ ਰਖੇ ਹੋਏ ਹਨ, ਤਾਂ ਮਾਨੋ ਉਹਨਾਂ ਦਾ ਦਿਲ ਕੁਝ ਚਿਰ ਲਈ ਧੜਕਣੋਂ ਰਹਿ ਜਾਂਦਾ ਹੈ। ਇਕ-ਇਕ ਖ਼ਾਲੀ ਆਸਾਮੀ ਲਈ ਚਾਰ-ਚਾਰ ਸੌ ਅਰਜ਼ੀਆਂ ਆਉਂਦੀਆਂ ਹਨ।

ਇਸ ਦਸ਼ਾ ਦੇ ਕੀ ਕਾਰਨ ਹਨ?

## ਬੇਰੁਜ਼ਗਾਰੀ ਦੇ ਕਾਰਨ

### ਬਹੁਤ ਛੇਤੀ ਵਧਦੀ ਆਬਾਦੀ

ਇਸ ਦਾ ਅੰਦਾਜ਼ਾ ਇਸ ਗੱਲ ਤੋਂ ਲੱਗ ਸਕਦਾ ਹੈ ਕਿ ਦੇਸ ਅੰਦਰ ਸੁਤੰਤਰਤਾ ਤੋਂ ਪਿਛੋਂ ਦੇ ਸਮੇਂ ਵਿਚ, ਬੜੇ ਵੱਡੇ ਪੈਮਾਨੇ ਉਤੇ ਕੀਤੇ ਗਏ ਉਦਮਾਂ ਦੇ ਬਾਵਜੂਦ, ਪਿਛਲੇ ਦਸਾਂ ਸਾਲਾਂ ਵਿਚ ਜਿੰਨੀ ਆਬਾਦੀ ਸਾਡੀ ਵਧੀ ਹੈ, ਓਨੀ ਇੰਗਲਿਸਤਾਨ ਦੀ ਤਿੰਨ-ਚੌਥਾਈ ਆਬਾਦੀ ਦੇ ਬਰਾਬਰ ਹੈ।

### ਸਨਅਤ ਦਾ ਘਟਦੇ ਜਾਣਾ

ਪਿਛਲੀ ਸਦੀ ਵਿਚ ਗ਼ੁਲਾਮੀ ਨਾਲ ਜਕੜੇ ਹਿੰਦੁਸਤਾਨ ਵਿਚ ਸਨਅਤ ਸਾਲ-ਬ-ਸਾਲ ਘਟਦੀ ਗਈ — ਕਿਉਂਕਿ ਹੋਰ ਮੁਲਕ ਨਵੀਨ ਮਸ਼ੀਨਾਂ ਵਰਤ ਕੇ ਆਪਣੀ ਪੈਦਾਵਾਰ ਨੂੰ ਏਨਾ ਸਸਤਾ ਬਣਾਨ ਵਿਚ ਕਾਮਯਾਬ ਹੋ ਗਏ ਸਨ, ਕਿ ਅਸੀਂ ਉਹਨਾਂ ਦਾ ਮੁਕਾਬਲਾ ਨਹੀਂ ਸੀ ਕਰ ਸਕਦੇ।

1898 ਵਿਚ ਕਈ ਚੀਜ਼ਾਂ ਇਥੋਂ ਜਾਪਾਨ ਵਿਚ ਜਾਂਦੀਆਂ ਸਨ, ਤੇ ਹਿੰਦੁਸਤਾਨੀ ਸੌਦਾਗਰ ਕੀਓਟੋ ਤੇ ਯੋਕੋਹਾਮਾ ਦੀਆਂ ਬੰਦਰਗਾਹਾਂ ਵਿਚ ਤਿਜਾਰਤ ਦਾ ਕੰਮ ਕਰਦੇ ਸਨ। ਪਰ ਫਿਰ ਇਹ ਹਾਲਤ ਨਾ ਰਹੀ।

ਪਿਛਲੀ ਸਦੀ ਵਿਚ ਫ਼ੋਲਾਦ, ਖੰਡ ਤੇ ਸੂਤੀ ਕਪੜਾ ਇਥੋਂ ਇੰਗਲਿਸਤਾਨ ਜਾਂਦੇ ਸਨ। ਪਰ ਫਿਰ ਹਾਲਾਤ ਇਹ ਬਣ ਗਏ ਕਿ ਕਰੋੜਾਂ ਹੀ ਰੁਪਏ ਦੇ ਮੁੱਲ ਦੀਆਂ ਇਹ ਵਸਤਾਂ ਓਥੋਂ ਹਿੰਦੁਸਤਾਨ ਆਉਣ ਲੱਗੀਆਂ।

ਇਸ ਸਦੀ ਤੋਂ ਪਹਿਲਾਂ ਸਾਡੀ ਕਪੜੇ ਦੀ ਸਨਅਤ ਭਰਪੂਰ ਜੋਬਨ ਉਤੇ ਸੀ। ਕਤਣ ਤੇ ਬੁਣਨ ਵਿਚ ਸਾਡੀ ਆਬਾਦੀ ਦਾ ਬਹੁਤ ਸਾਰਾ ਭਾਗ ਰੁਝਾ ਰਿਹਾ ਕਰਦਾ ਸੀ। ਪਰ ਫਿਰ ਸਾਡੀ ਕਪੜੇ ਦੀ ਸਾਰੀ ਸਨਅਤ ਹੀ ਅਲੋਪ ਹੋ ਗਈ।

ਤੇ ਇਹ ਕਹਿਣਾ ਵੀ ਕੋਈ ਅਤਿਕਥਨੀ ਨਹੀਂ ਹੋਵੇਗੀ, ਕਿ ਭਾਰਤ ਉਸ ਹਾਲਤ ਉਤੇ ਪੁੱਜ ਚੁੱਕਾ ਸੀ ਕਿ ਇਹਨੂੰ ਕਪੜੇ ਸਿਓਣ ਵਾਲੀ ਸੂਈ ਵੀ ਪ੍ਰਦੇਸਾਂ ਤੋਂ ਮੰਗਾਣੀ ਪੈਂਦੀ ਸੀ। ਸੁਤੰਤਰਤਾ ਦੇ ਪਿਛੋਂ ਸਨਅਤ ਦੀ ਪ੍ਰਫੁਲਤਾ ਵਲ ਉਚੇਚਾ ਧਿਆਨ ਦਿੱਤਾ ਜਾਣ ਲੱਗ ਪਿਆ ਹੈ, ਅਤੇ ਕਈ ਸਾਰੇ ਕਾਰਖ਼ਾਨੇ ਵੀ ਖੱਲ੍ਹੇ ਗਏ ਹਨ। ਪਰ ਆਬਾਦੀ ਦੇ ਹਿਸਾਬ ਨਾਲ ਸਨਅਤ ਦੀ ਮਾਤਰਾ ਅਜੇ ਵੀ ਬੜੀ ਘੱਟ ਹੈ।

## ਸਨਅਤ ਲਈ ਸਰਕਾਰੀ ਸੁਰਖਿਅਤਾ ਦੀ ਅਣਹੋਂਦ

ਬਿਨਾਂ ਸਰਕਾਰੀ ਸੁਰਖਿਅਤਾ ਦੇ, ਕਿਸੇ ਵੀ ਦੇਸ ਵਿਚ ਨਾ ਤਾਂ ਨਵੀਆਂ ਸਨਅਤਾਂ ਪੈਦਾ ਹੋ ਸਕਦੀਆਂ ਹਨ, ਤੇ ਨਾ ਪੁਰਾਣੀਆਂ ਦੂਜਿਆਂ ਮੁਲਕਾਂ ਦੇ ਮੁਕਾਬਲੇ ਵਿਚ ਕਾਇਮ ਰਖੀਆਂ ਜਾ ਸਕਦੀਆਂ ਹਨ। ਤੇ ਇਹਦੇ ਫਲ-ਸਰੂਪ ਅਰਬਾਂ ਰੁਪਿਆ ਉਸ ਦੇਸ ਵਿਚੋਂ ਹਰ ਸਾਲ ਬਾਹਰ ਚਲਾ ਜਾਂਦਾ ਹੈ, ਤੇ ਇਹ ਗੱਲ ਮੁਲਕ ਦੀ ਅਮੀਰੀ ਨੂੰ ਘਟਾਂਦੀ ਤੇ ਬੇਰੁਜ਼ਗਾਰੀ ਵਧਾਂਦੀ ਹੈ।

ਸਦੀਆਂ ਦੀ ਗ਼ੁਲਾਮੀ ਤੋਂ ਪਿੱਛੋਂ ਹਿੰਦੁਸਤਾਨ ਦੀ ਸਨਅਤ ਵਿਚ ਜਿਹੜਾ ਵੱਡਾ ਭਾਰੀ ਪਛੜੇਵਾਂ ਆ ਗਿਆ ਸੀ, ਉਸ ਨੂੰ ਸੁਤੰਤਰਤਾ ਤੋਂ ਬਾਅਦ ਬੜੀ ਮਿਹਨਤ ਤੇ ਲਗਨ ਨਾਲ ਦੂਰ ਕਰਨ ਦਾ ਜਤਨ ਕੀਤਾ ਜਾ ਰਿਹਾ ਹੈ। ਤੇ ਇੱਕ ਗੱਲ ਇਸ ਸਮੇਂ ਵਿਚ ਸਾਨੂੰ ਪ੍ਰਤਖ ਹੋ ਗਈ ਹੈ ਕਿ ਦੇਸ ਵਿਚ ਸਨਅੱਤ ਨੂੰ ਪੂਰੀ ਤਰ੍ਹਾਂ ਪ੍ਰਫੁਲਤ ਹੋਣ ਲਈ ਉਹਦੀ ਨੀਂਹ ਸਰਕਾਰੀ ਸੁਰਖਿਅਤਾ ਨਾਲ ਹੀ ਰਖੀ ਜਾਣੀ ਚਾਹੀਦੀ ਹੈ। ਜਦ ਤਕ ਹੋਰ ਦੇਸ ਬੇਰੋਕ, ਬੇ-ਕਰ, ਆਪਣਾ ਮਾਲ ਹਿੰਦੁਸਤਾਨ ਵਿਚ ਭੇਜਣ ਦਾ ਹੱਕ ਰਖਦੇ ਰਹਿਣਗੇ, ਓਦੋਂ ਤਕ ਹਿੰਦੁਸਤਾਨ ਕੋਈ ਵੀ ਸਨਅਤ ਕਾਮਯਾਬੀ ਨਾਲ ਨਹੀਂ ਚਲਾ ਸਕੇਗਾ। ਤੇ

ਜਿਸ ਪੱਧਰ ਉਤੇ ਉਹ ਪੁੱਜਣ ਦਾ ਜਤਨ ਕਰ ਰਿਹਾ ਹੈ, ਉਹਦੇ ਵਿਚ, ਪ੍ਰਦੇਸੀ ਮੁਕਾਬਲੇ ਦੀ ਦੌੜ ਸਦਕਾ, ਉਹ ਊਣਤਾਈਆਂ ਦੀ ਦਰੁਸਤੀ ਲਈ ਸਮਾਂ ਵੀ ਨਹੀਂ ਢੂੰਡ ਸਕੇਗਾ। ਇਸ ਲਈ ਪ੍ਰਦੇਸੀ ਮਾਲ ਉਤੇ ਭਾਰੇ ਕਰ ਲਗਾ ਕੇ ਆਪਣੀ ਸਨਅਤ ਨੂੰ ਸੁਰਖਿਅਤਾ ਦੇਣੀ ਲਾਜ਼ਮੀ ਹੈ।

## ਖੇਤੀਬਾੜੀ ਵਿਚ ਸਦੀਆਂ ਪੁਰਾਣੇ ਸਾਧਨਾਂ ਦੀ ਵਰਤੋਂ

ਇਕ ਸਮਾਂ ਸੀ, ਅਸੀਂ ਕਰੋੜਾਂ ਰੁਪਈਆਂ ਦਾ ਅਨਾਜ ਬਾਹਰ ਭੇਜਿਆ ਕਰਦੇ ਸਾਂ। ਕਿਉਂਕਿ ਇਥੇ ਆਬਾਦੀ ਦੀ ਬਹੁਤਾਤ ਹੋਣ ਕਰਕੇ ਕਿਰਤ ਸਸਤੀ ਸੀ, ਸੋ ਅਨਾਜ ਹੋਰਨਾ ਮੁਲਕਾਂ ਨਾਲੋਂ ਸਸਤਾ ਪੈਦਾ ਹੋ ਸਕਦਾ ਸੀ। ਪਰ ਫਿਰ ਦੂਜੇ ਮੁਲਕਾਂ ਨੇ, ਜਿਥੇ ਮਜ਼ਦੂਰੀ ਮਹਿੰਗੀ ਸੀ, ਮਸ਼ੀਨਾਂ ਨਾਲ ਏਨਾ ਸਸਤਾ ਅਨਾਜ ਪੈਦਾ ਕਰ ਲਿਆ, ਕਿ ਇਹ ਸਾਡੇ ਮੁਲਕ ਵਿਚ ਵੀ ਆਣ ਲੱਗ ਪਿਆ।

ਦੇਸ਼ ਦੀ ਆਜ਼ਾਦੀ ਤੋਂ ਬਾਅਦ, ਖੇਤੀਬਾੜੀ ਦੇ ਖੇਤਰ ਵਿਚ ਬੜੀ ਵੱਡੀ ਉੱਨਤੀ ਹੋਈ ਹੈ, ਤੇ ਦੇਸ਼ ਵਿਚ ਅਨਾਜ ਦੀ ਪੈਦਾਵਾਰ ਹਰ ਸਾਲ ਨਵੇਂ ਕੀਰਤੀਮਾਨ ਸਥਾਪਤ ਕਰ ਰਹੀ ਹੈ। ਪਰ ਅੱਜ ਵੀ ਭਾਰਤ ਵਿਚ ਬੜੇ ਸਾਰੇ ਹਿੱਸੇ ਇਹੋ ਜਹੇ ਹਨ ਜਿਥੇ ਖੇਤੀਬਾੜੀ ਬਹੁਤਾ ਲਾਭਦਾਇਕ ਕਿਤਾ ਨਹੀਂ ਸਿਧ ਹੋ ਰਹੀ। ਉਹਦਾ ਕਾਰਨ ਮੁਖ ਤੌਰ ਉਤੇ ਇਹੀ ਹੈ ਕਿ ਓਥੇ ਖੇਤੀਬਾੜੀ ਵਿਚ ਹਾਲੇ ਤਕ ਸਦੀਆਂ ਪੁਰਾਣੇ ਸਾਧਨਾਂ ਦੀ ਹੀ ਵਰਤੋਂ ਕੀਤੀ ਜਾਂਦੀ ਪਈ ਹੈ।

## ਸਾਡੀ ਵਿਦਿਅਕ ਪ੍ਰਣਾਲੀ

ਸਾਡੀ ਅਜੋਕੀ ਵਿਦਿਅਕ ਪ੍ਰਣਾਲੀ ਦੀ ਬੁਨਿਆਦ ਬਹੁਤਾ ਕਰਕੇ ਉਹੀ ਪ੍ਰਣਾਲੀ ਹੈ ਜਿਹੜੀ ਅੰਗਰੇਜ਼ਾਂ ਦੀ ਗ਼ਲਾਮੀ ਥੱਲੇ ਦੇ ਸਮੇਂ ਵਿਚ ਸਥਾਪਤ ਕੀਤੀ ਗਈ ਸੀ। ਇਹ ਪ੍ਰਣਾਲੀ ਸਿਰਫ਼ ਕਲਰਕ ਪੈਦਾ ਕਰਨ ਲਈ ਚਲਾਈ ਗਈ ਸੀ, ਤੇ ਪਹਿਲੀਆਂ ਵਿਚ ਸਾਰੇ ਪੜ੍ਹਿਆਂ ਨੂੰ ਨੌਕਰੀਆਂ ਮਿਲ ਜਾਂਦੀਆਂ ਰਹੀਆਂ ਸਨ।

ਹਾਲੇ ਵੀ ਯੂਨੀਵਰਸਿਟੀਆਂ ਉਸੇ ਪ੍ਰਣਾਲੀ ਮੁਤਾਬਿਕ ਹਜ਼ਾਰਾਂ ਵਿਦਿਆਰਥੀ ਹਰ ਸਾਲ ਪਾਸ ਕਰ ਦੇਂਦੀਆਂ ਹਨ, ਪਰ ਇਹਨਾਂ ਸਾਰਿਆਂ ਨੂੰ ਨੌਕਰੀਆਂ ਨਹੀਂ ਮਿਲ ਸਕਦੀਆਂ, ਤੇ ਹੋਰ ਕਿਸੇ ਕੰਮ ਲਈ ਇਹਨਾਂ ਨੂੰ ਸਿਖਲਾਈ ਨਹੀਂ ਕਰਾਈ ਗਈ ਹੁੰਦੀ। ਨਤੀਜਾ ਬੇਰੁਜ਼ਗਾਰੀ ਨਿਕਲਦਾ ਹੈ।

## ਸਾਂਝੇ ਆਦਰਸ਼ ਦੀ ਅਣਹੋਂਦ

ਸਾਡਾ ਦ੍ਰਿਸ਼ਟੀਕੋਣ ਫ਼ਿਰਕੂ ਹੋਣ ਕਰਕੇ ਸਾਡੇ ਵਿਚ ਸਾਂਝਾ ਦੇਸ਼-ਪਿਆਰ ਨਹੀਂ। ਕੋਈ ਮੁਲਕ ਉੱਨਤੀ ਨਹੀਂ ਕਰ ਸਕਦਾ, ਜਦ ਤਕ ਉਸ ਦੇ ਲੋਕਾਂ ਵਿਚ ਆਪਣੇ ਮੁਲਕ ਦਾ ਮਾਣ ਨਾ ਹੋਵੇ। ਜਿਸ ਮਕਾਨ, ਜਿਸ ਖੇਤ, ਜਿਸ ਖ਼ਾਨਦਾਨ ਨੂੰ ਉਸ ਦੇ ਹਿੱਸੇਦਾਰ ਆਪਣਾ ਨਾ ਸਮਝਣ, ਉਸ ਦੇ ਵਾਧੇ ਲਈ ਉਨ੍ਹਾਂ ਕੋਲੋਂ ਕੋਈ ਵੀ ਕੁਰਬਾਨੀ ਨਹੀਂ ਕੀਤੀ ਜਾ ਸਕਦੀ।

## ਸਾਡਾ ਤਕਦੀਰ ਬਾਰੇ ਫ਼ਲਸਫ਼ਾ

ਸਾਡੀ ਹੋਣੀ ਸਾਡੇ ਖ਼ਿਆਲਾਂ ਨਾਲੋਂ ਕਦੇ ਵੀ ਉੱਚੀ ਨਹੀਂ ਹੋ ਸਕਦੀ। ਤਕਦੀਰ ਦਾ ਇਤਕਾਦ ਉਦਮ ਦਾ ਬਾਧਕ ਹੈ। ਜਿਸ ਕੌਮ ਜਾਂ ਜਿਸ ਆਦਮੀ ਦਾ ਇਤਕਾਦ ਇਹ ਹੋਵੇ ਕਿ ਜੋ ਹੋ ਰਿਹਾ ਹੈ ਉਸ ਦੇ ਵਿਚ ਰਾਈ ਭਰ ਵੀ ਤਬਦੀਲੀ ਨਹੀਂ ਕੀਤੀ ਜਾ ਸਕਦੀ, ਉਸ ਵਿਚ ਕਿਸੇ ਉੱਨਤੀ ਦੀ ਪ੍ਰੇਰਨਾ ਨਹੀਂ ਉਠ ਸਕਦੀ।

ਸਾਡੇ ਵਿਚੋਂ ਕਈ ਕਹਿੰਦੇ ਹਨ ਕਿ, ਜੇ ਅੰਗਰੇਜ਼ ਸਾਡੇ ਉਤੇ ਹਾਕਮ ਨਾ ਹੋਏ ਹੁੰਦੇ ਤਾਂ ਅਸੀਂ ਵੀ ਯੂਰਪ ਵਾਂਗ ਤਰੱਕੀ ਕਰ ਗਏ ਹੁੰਦੇ। ਪਰ ਤਰੱਕੀ ਦਾ ਨਿਰਭਰ ਦ੍ਰਿਸ਼ਟੀਕੋਣ ਉਤੇ ਹੁੰਦਾ ਹੈ। ਈਰਾਨ ਤੇ ਅਫ਼ਗਾਨਿਸਤਾਨ ਕਾਫ਼ੀ ਲੰਮੇ ਸਮੇਂ ਦੀ ਸੁਤੰਤਰਤਾ ਦੇ ਬਾਵਜੂਦ ਵੀ ਆਪਣੀ ਹਾਲਤ ਪੂਰੀ ਤਰ੍ਹਾਂ ਬਦਲ ਨਹੀਂ ਸਕੇ। ਤੁਰਕੀ ਨੇ ਓਦੋਂ ਤੋਂ ਉੱਨਤੀ ਮਾਰਗ 'ਤੇ ਪੈਰ ਧਰਿਆ ਜਦੋਂ ਤੋਂ ਪੁਰਾਣਾ ਸਾਰਾ ਫ਼ਲਸਫ਼ਾ ਉਡਾ ਕੇ ਸਾਫ਼ ਕਰ ਦਿੱਤਾ। ਈਰਾਨ ਨੇ ਵੀ ਤੁਰਕੀ

ਦੀਆਂ ਲੀਹਾਂ ਉਤੇ ਤੁਰਨ ਦਾ ਜਤਨ ਕੀਤਾ। ਤੇ ਨਵੇਂ ਚੀਨ ਨੇ ਜਿਹੜੀ ਥੋੜ੍ਹੇ ਦਿਨਾਂ ਵਿਚ ਹੀ ਤਰੱਕੀ ਕੀਤੀ ਹੈ, ਇਹ ਸਾਰੇ ਚੰਗੀ ਤਰ੍ਹਾਂ ਜਾਣਦੇ ਹਨ।

ਜਾਪਾਨ ਨੇ ਇੱਕ ਸਦੀ ਪਹਿਲਾਂ ਪਛਮੀ ਗਿਆਨ ਲਈ ਆਪਣੇ ਦਰ ਬੰਦ ਕਰ ਲਏ ਸਨ। ਇਹਦੇ ਸਦਕਾ, ਸਦੀਆਂ ਦੀ ਅਣਟੁੱਟ ਸੁਤੰਤਰਤਾ ਦੇ ਬਾਵਜੂਦ ਨਿਗਰ ਤੇ ਨਵੀਨ ਸੋਚਣੀ ਦੇ ਪਖੋਂ ਇਹ ਬੜਾ ਸੀਮਿਤ ਜਿਹਾ ਹੀ ਰਿਹਾ। ਅਤੇ ਓਨਾ ਚਿਰ ਉਹ ਸੰਸਾਰ ਦੇ ਉੱਨਤ ਦੇਸਾਂ ਦੀ ਸ਼੍ਰੇਣੀ ਵਿਚ ਕੋਈ ਚੰਗੀ ਥਾਂ ਨਾ ਪ੍ਰਾਪਤ ਕਰ ਸਕਿਆ, ਜਿੰਨਾ ਚਿਰ ਉਹਨੇ ਆਪਣੇ ਘਰ ਅੰਦਰ ਨਵੇਂ ਖ਼ਿਆਲਾਂ ਦੇ ਪ੍ਰਵੇਸ਼ ਕਰਨ ਲਈ ਆਪਣੇ ਦਰ ਨਹੀਂ ਖੋਲ੍ਹੇ।

ਅਜੇ ਤਕ ਤਿਬਤੀ ਲੋਕਾਂ ਦੀ ਤਕਰੀਬਨ ਸਾਰੀ ਹੀ ਗਿਣਤੀ ਪੁਰਾਤਨਤਾ-ਵਾਦੀ ਹੈ, ਤੇ ਉਹ ਆਪਣੀ ਤਕਦੀਰ ਦੇ ਮਸਲ੍ਹੇ ਉਤੇ ਦ੍ਰਿੜ੍ਹ ਹਨ। ਉਹਨਾਂ ਦੀ ਇਸ ਸੋਚਣੀ ਨੇ ਧਰਮ ਦਾ ਜਿਹੜਾ ਰੂਪ ਧਾਰਨ ਕੀਤਾ ਹੈ, ਉਹਦੇ ਅਨੁਸਾਰ ਉਹਨਾਂ ਲਈ ਪੱਛਮੀ ਖ਼ਿਆਲਾਤ ਵਿਵਰਜਤ ਹਨ। ਉਹਨਾਂ ਲਈ ਨਵੀਂ ਰੋਸ਼ਨੀ ਉਹਨੇ ਕਾਨੂੰਨਨ ਮਨ੍ਹਾਂ ਕਰ ਰਖੀ ਹੈ। ਨਤੀਜਾ ਸਪਸ਼ਟ ਹੈ। ਸਾਡੇ ਵਰਗੇ ਦਲਿੱਦਰੀ ਆਦਮੀ ਵੀ ਤਿਬਤੀਆਂ ਦੇ ਵਹਿਮਾਂ ਉਤੇ ਹੱਸਦੇ ਤੇ ਉਹਨਾਂ ਨੂੰ ਨਾਚੀਜ਼ ਜਿਹਾ ਸਮਝਦੇ ਹਨ।

ਤਕਦੀਰ ਦਾ ਫ਼ਲਸਫ਼ਾ ਸਾਡੇ ਰਾਹ ਵਿਚ ਸਭ ਤੋਂ ਵੱਡੀ ਰੁਕਾਵਟ ਹੈ। ਹਕੀਕਤ ਵਿਚ ਇਸੇ ਫ਼ਲਸਫ਼ੇ ਦਾ ਹੀ ਨਤੀਜਾ ਹੈ, ਸਾਡੇ ਉਤੇ ਲੰਮੇ ਸਮੇਂ ਤਕ ਰਹੀ ਪਰਦੇਸੀ ਹਕੂਮਤ ਅਤੇ ਸਾਡੀ ਵਰਤਮਾਨ ਅਧੋਗਤੀ। ਇਕ ਸਮਾਂ ਸੀ ਕਿ ਅਸੀਂ ਏਥੋਂ ਤਕ ਕਹਿੰਦੇ ਹੁੰਦੇ ਸਾਂ ਕਿ ਅੰਗਰੇਜ਼ਾਂ ਦਾ ਸਾਡੇ ਦੇਸ ਵਿਚ ਆਉਣਾ ਸਾਡੇ ਧਰਮ ਗ੍ਰੰਥਾਂ ਵਿਚ ਲਿਖਿਆ ਹੋਇਆ ਸੀ, ਤੇ ਸਾਡੇ ਅਵਤਾਰ ਸਪਸ਼ਟ ਲਫ਼ਜ਼ਾਂ ਵਿਚ ਇਹਨਾਂ ਦਾ ਆਉਣਾ ਸਾਨੂੰ ਦੱਸ ਗਏ ਹੋਏ ਸਨ।

ਇਹੀ ਮਸਲ੍ਹਾ ਸਾਡੀ ਗ਼ੁਲਾਮੀ ਦਾ ਕਾਰਨ ਰਿਹਾ ਹੈ, ਤੇ ਅੱਜ ਵੀ ਸਾਡੇ ਦਲਿੱਦਰ ਦਾ ਮੂਲ ਕਾਰਨ ਹੈ। ਬਾਕੀ ਕਾਰਨ ਇਸੇ ਤਣੇ ਵਿਚੋਂ ਪੈਦਾ ਹੋਈਆਂ ਸ਼ਾਖਾਂ ਹਨ।

ਜੇ ਅੱਜ ਕਿਸੇ ਮੁਅਜਜ਼ੇ ਨਾਲ ਇਹ ਮਾਰੂ ਇਤਕਾਦ ਹਿੰਦੁਸਤਾਨੀ ਦਿਮਾਗ਼ਾਂ ਵਿਚੋਂ ਕੱਢਿਆ ਜਾ ਸਕੇ ਤਾਂ ਕਲ੍ਹ ਜਿਹੜੀ ਸਵੇਰ ਚੜ੍ਹੇਗੀ, ਉਹ ਹੋਰ

ਤਰ੍ਹਾਂ ਦਾ ਹਿੰਦੁਸਤਾਨ ਦਰਸਾਇਗੀ, ਲਖਾਂ ਹੀ ਰੁਜ਼ਗਾਰ ਇੱਕੋ ਦਿਨ ਵਿਚ ਪੈਦਾ ਹੋ ਗਏ ਦਿਸਣਗੇ, ਤੇ ਇਹ ਲਖਾਂ ਰੁਜ਼ਗਾਰ ਥੋੜ੍ਹੇ ਅਰਸੇ ਵਿਚ ਹੀ ਕਰੋੜਾਂ ਤਕ ਪਹੁੰਚ ਜਾਣਗੇ। ਇੱਕ ਰੁਜ਼ਗਾਰ ਦਸ ਹੋਰ ਪੈਦਾ ਕਰਦਾ ਹੈ। ਇਕ ਫ਼ਿਲਮਸਾਜ਼ੀ ਦੀ ਸਨਅੱਤ ਸਿਰਫ਼ ਅਦਾਕਾਰਾਂ ਨੂੰ ਹੀ ਰੁਜ਼ਗਾਰ ਨਹੀਂ ਦੇਂਦੀ, ਸਗੋਂ ਲਿਖਾਰੀ, ਚਿਤ੍ਰਕਾਰ, ਸੰਗੀਤਕਾਰ, ਛਾਇਆਕਾਰ, ਤ੍ਰਕਨੀਸ਼ਨ, ਦਰਜ਼ੀ, ਤਰਖਾਣ, ਲੋਹਾਰ ਵੀ ਉਪਜਾਂਦੀ ਹੈ; ਤੇ ਨਾਲ ਹੀ ਕੈਮਰੇ, ਗਰਾਮੋਫੋਨ, ਸੰਗੀਤ ਦੇ ਸਾਜ਼ ਤੇ ਕਈ ਈਜਾਦਾਂ ਵੀ ਪੈਦਾ ਹੈ।

## ਅਨਪੜ੍ਹਤਾ

ਸਾਡੇ ਦੇਸ਼ ਵਿਚ ਅਨਪੜ੍ਹਤਾ ਹਟਾਣ ਦੇ ਜਤਨ ਤਾਂ ਕੀਤੇ ਗਏ ਹਨ, ਪਰ ਇਹ ਜਿੰਨੇ ਵੀ ਕੀਤੇ ਜਾਣ ਥੋੜ੍ਹੇ ਹਨ। ਸਦੀਆਂ ਦੇ ਪਛੜੇਵੇਂ ਨੇ ਅਨਪੜ੍ਹਤਾ ਜਿੰਨੀ ਵਧਾ ਦਿੱਤੀ ਸੀ, ਉਹਦਾ ਖਿਲਾਰ ਅੱਜ ਸੁਤੰਤਰਤਾ ਦੇ ਕਿੰਨੇ ਹੀ ਸਾਲਾਂ ਬਾਅਦ ਵੀ ਬੜਾ ਪ੍ਰਤਖ ਦਿਖਾਈ ਦੇ ਰਿਹਾ। ਸਾਡੇ ਦੇਸ ਵਿਚ ਅੱਜ ਵੀ ਤਕਰੀਬਨ ਦੋ-ਤਿਹਾਈ ਵਸੋਂ ਅਨਪੜ੍ਹ ਹੈ। ਅਨਪੜ੍ਹਤਾ ਉਤਸ਼ਾਹ-ਹੀਣਤਾ ਦਾ ਦੂਜਾ ਨਾਂ ਹੈ। ਉਤਸ਼ਾਹ-ਹੀਣਤਾ ਦਾ ਨਤੀਜਾ ਬੇਰੁਜ਼ਗਾਰੀ ਅਵੱਸ਼ ਹੁੰਦਾ ਹੈ।

## ਜ਼ਿੰਦਗੀ ਦਾ ਨੀਵਾਂ ਮਿਆਰ

ਬੇਰੁਜ਼ਗਾਰੀ ਦਾ ਵੱਡਾ ਕਾਰਨ ਗ਼ਰੀਬੀ ਤੇ ਜ਼ਿੰਦਗੀ ਦੇ ਨੀਵੇਂ ਮਿਆਰ ਨੂੰ ਮਜ਼ਬੀ ਤੌਰ 'ਤੇ ਸਿਫ਼ਤ ਸਮਝਣਾ ਹੈ।

ਬਿਨਾਂ ਡੂੰਘੀ ਵਿਚਾਰ ਅਤੇ ਅਰਥ-ਵਿਗਿਆਨ ਦੇ ਅਧਿਐਨ ਦੇ, ਉਪਰਲੇ ਬਿਆਨ ਨੂੰ ਗ਼ਲਤ ਤਰ੍ਹਾਂ ਸਮਝਿਆ ਜਾਏਗਾ। ਪਰ ਹਿੰਦੁਸਤਾਨ ਅਤੇ ਏਸ਼ੀਆ ਦੇ ਹੋਰ ਮੁਲਕਾਂ ਦੀ ਗ਼ਰੀਬੀ ਦੀਆਂ ਜੜ੍ਹਾਂ ਏਸੇ ਖ਼ਿਆਲ ਵਿਚ ਪੱਕੀਆਂ ਹੋਈਆਂ ਹਨ ਕਿ ਮੁਹਤਾਜੀ ਸਾਦਗੀ ਹੈ, ਤੇ ਗ਼ਰੀਬੀ ਧਾਰਮਿਕ ਸਿਫ਼ਤ ਹੈ।

## ਬੇਰੁਜ਼ਗਾਰੀ ਦੇ ਇਲਾਜ

ਬੇਰੁਜ਼ਗਾਰੀ ਦਾ ਇਲਾਜ ਕਿਸੇ ਇੱਕ, ਦੋ ਜਾਂ ਦਸਾਂ ਆਦਮੀਆਂ ਦਾ ਵਾਸਤਾ ਨਹੀਂ। ਇਹ ਸਾਰੀ ਕੌਮ ਤੇ ਕੌਮੀ ਸਰਕਾਰ ਦੇ ਪਹਿਲੇ ਫ਼ਰਜ਼ਾਂ ਵਿਚੋਂ ਹੈ। ਅੱਜ ਦੀਆਂ ਸਰਕਾਰਾਂ ਬੇਰੁਜ਼ਗਾਰੀ ਨੂੰ ਆਪਣੀ ਚਿੰਤਾ ਸਮਝ ਕੇ ਇਸ ਨੂੰ ਇਕ ਵਿਸ਼ੇਸ਼ ਮਹਿਕਮੇ ਦੇ ਸਪੁਰਦ ਕਰਦੀਆਂ ਹਨ।

ਸਰਕਾਰਾਂ ਵੀ ਜਨਤਾ ਦੇ ਤਾਕਤਵਰ ਖ਼ਿਆਲਾਂ ਦਾ ਇਕੱਠ ਹੁੰਦੀਆਂ ਹਨ। ਏਸੇ ਇਕੱਠ ਨੂੰ ਮਜ਼ਬੂਤ ਕਰਨ ਲਈ ਹੇਠਲੇ ਖ਼ਿਆਲ ਪੇਸ਼ ਕੀਤੇ ਜਾ ਰਹੇ ਹਨ। ਸਰਕਾਰੀ ਅਫ਼ਸਰਾਂ, ਤੇ ਜਨਤਕ-ਰੁਚੀਆਂ ਰਖਣ ਵਾਲੇ ਸਿਆਣੇ ਆਦਮੀਆਂ ਦੀ ਵੱਡੀ ਜ਼ਿੰਮੇਵਾਰੀ ਆਪਣੇ ਮੁਲਕ ਵਿਚੋਂ ਬੇਰੁਜ਼ਗਾਰੀ ਦੂਰ ਕਰਨਾ ਹੈ।

### ਵਧਦੀ ਆਬਾਦੀ ਦੀ ਰੋਕ

ਇਹ ਅਤਿਅੰਤ ਜ਼ਰੂਰੀ ਹੈ ਕਿ ਹਿੰਦੁਸਤਾਨ ਦੀ ਆਬਾਦੀ ਹੋਰ ਵਧਣ ਤੋਂ ਰੋਕ ਦਿੱਤੀ ਜਾਏ। ਨੌ-ਆਬਾਦੀਆਂ ਵਿਚ ਜਾ ਕੇ ਵਸਣ ਦੇ ਅਵਸਰ ਹੁਣ ਲਗਭਗ ਮੁੱਕ ਚੁੱਕੇ ਹਨ। ਹਰੇਕ ਨੌ-ਆਬਾਦੀ ਵਿਚ ਪ੍ਰਦੇਸੀਆਂ ਤੇ ਖ਼ਾਸ ਕਰ ਹਿੰਦੁਸਤਾਨੀਆਂ ਦੇ ਵਿਰੁਧ ਤਅੱਸਬ ਵਧਦਾ ਜਾ ਰਿਹਾ ਹੈ।

ਪਤਾ ਨਹੀਂ ਸਾਡੇ ਦੇਸ ਦੀ ਵਸੋਂ ਦੀ ਅਗਲੀ ਜਨ-ਗਣਨਾ ਕੀ ਗਿਣਤੀ ਦੱਸੇਗੀ, ਪਰ ਇਸ ਗੱਲ ਵਿਚ ਉੱਕਾ ਹੀ ਕੋਈ ਝੂਠ ਨਹੀਂ, ਕਿ ਕਰੋੜਾਂ ਵਿਚ ਕਰੋੜਾਂ ਜਮ੍ਹਾਂ ਹੁੰਦੀ ਸਾਡੀ ਆਬਾਦੀ ਸਾਡੇ ਭਾਰਤ ਦੀ ਧਰਤੀ ਲਈ ਸਖ਼ਤ ਭਾਰੀ ਹੋ ਜਾਵੇਗੀ। ਬੜਾ ਮੁਸ਼ਕਲ ਵਕਤ ਆਉਣ ਵਾਲਾ ਹੈ। ਸਿਰਫ਼ ਸੁਚੱਜੇ ਆਦਮੀ ਇਸਤ੍ਰੀਆਂ ਹੀ ਮਨੁੱਖਾਂ ਵਾਂਗ ਜੀਵਨ ਬਤੀਤ ਕਰ ਸਕਣਗੇ। ਜ਼ਿੰਦਗੀ ਦਾ ਮਿਆਰ ਉਚਾ ਹੋ ਰਿਹਾ ਹੈ। ਸਾਗ ਪੱਤੇ ਖਾ ਕੇ, ਤੇ ਘਾਹ-ਫੂਸ ਦੀ ਛੱਤ ਹੇਠਾਂ ਸਿਰ ਲੁਕਾ ਕੇ, ਤੇ ਲਗਭਗ ਨੰਗੇ ਰਹਿ ਕੇ ਜੀਵਨ ਬਿਤਾਇਆ ਨਹੀਂ ਜਾ ਸਕੇਗਾ। ਇਸ ਜੀਵਨ ਨੂੰ ਸਾਧੂ-ਜੀਵਨ ਦੀ ਥਾਂ ਜਾਂਗਲੀ ਜੀਵਨ ਆਖਿਆ

ਜਾਏਗਾ।

ਆਬਾਦੀ ਨੂੰ ਰੋਕਣ ਦੇ ਵੀ ਕਈ ਕਾਰਗਰ ਤ੍ਰੀਕੇ ਹਨ।

ਪਹਿਲਾ ਹੈ ਵਡੇਰੀ ਉਮਰ ਵਿਚ ਸ਼ਾਦੀਆਂ ਕਰਨਾ। ਅੱਜ ਦੇ ਹਿੰਦੁਸਤਾਨ ਵਿਚ ਪੰਝੀ ਵਰ੍ਹੇ ਦੀ ਉਮਰ ਪੁਜਣ ਤਕ ਪੰਜ ਪੰਜ ਬੱਚੇ ਪੈਦਾ ਹੋ ਜਾਂਦੇ ਹਨ। ਦੂਜੇ ਪਾਸੇ, ਚਾਲ੍ਹੀ ਵਰ੍ਹੇ ਤੋਂ ਵਡੇਰੀ ਉਮਰ ਵਿਚ ਰੰਡੇ ਹੋਣ ਵਾਲੇ ਆਦਮੀਆਂ ਨੂੰ ਵਿਆਹ ਦੀ ਖੁੱਲ੍ਹ ਨਾ ਦਿੱਤਾ ਜਾਏ।

ਦੂਜਾ ਹੈ ਸੰਤਾਨ-ਬੱਧਤਾ। ਬੜੀ ਭਾਰੀ ਮਾਤਰਾ ਵਿਚ ਸੰਤਾਨ-ਬਧ ਹਸਪਤਾਲ, ਹਿੰਦੁਸਤਾਨ ਦੀਆਂ ਸਭ ਤੋਂ ਵੱਡੀਆਂ ਜ਼ਰੂਰਤਾਂ ਵਿਚੋਂ ਸਮਝੇ ਜਾਣੇ ਚਾਹੀਦੇ ਹਨ। ਸੁਤੰਤਰਤਾ ਦੇ ਦੂਜੇ ਦਹਾਕੇ ਤੋਂ ਹੀ ਇਸ ਪਾਸੇ ਵਲ ਸਾਡੀ ਸਰਕਾਰ ਨੇ ਧਿਆਨ ਦੇਣਾ ਸ਼ੁਰੂ ਕੀਤਾ ਹੋਇਆ ਹੈ। ਪਰ ਇਹ ਗੱਲ ਸਰਕਾਰ ਨੂੰ ਵੀ ਚੰਗੀ ਤਰ੍ਹਾਂ ਦ੍ਰਿੜ੍ਹ ਕਰ ਲੈਣੀ ਚਾਹੀਦੀ ਹੈ ਕਿ ਸੰਤਾਨ-ਬਧ ਹਸਪਤਾਲ ਓਹੀ ਭਾਰੀ ਮਾਤਰਾ ਵਿਚ ਬਣਾਏ ਜਾਣੇ ਅਤਿ ਲੋੜੀਂਦੇ ਹਨ, ਜਿਹੜੇ ਚੰਗੇ ਸਰਕਾਰੀ ਇੰਤਜ਼ਾਮ ਹੇਠਾਂ ਅਤੇ ਅਸਰਦਾਰ ਸਹੂਲਤਾਂ ਨਾਲ ਲੈਸ ਹੋਣ। ਇਹਨਾਂ ਹਸਪਤਾਲਾਂ ਦੀ ਨਿਗਰਾਨੀ ਹੇਠ ਸਰਕਾਰੀ ਇੰਸਪੈਕਟਰ ਗਰੀਬ ਹਲਕਿਆਂ ਵਿਚ ਜਾ ਕੇ ਮਾਹਵਾਰੀ ਪੜਤਾਲ ਕਰਨ ਅਤੇ ਉਹਦੀ ਰਿਪੋਰਟ ਇਹਨਾਂ ਹਸਪਤਾਲਾਂ ਨੂੰ ਦੇਣ। ਉਹ ਗ਼ਰੀਬ ਮਾਵਾਂ ਨੂੰ ਸਲਾਹ ਵੀ ਦੇਣ। ਇਹ ਬੜਾ ਜ਼ਰੂਰੀ ਹੈ ਕਿ ਗਰੀਬ ਮਾਪਿਆਂ ਦੇ ਘਰ ਇੱਕ ਜਾਂ ਦੋ ਤੋਂ ਵਧ ਸੰਤਾਨ ਨਾ ਹੋਵੇ।

ਇਹ ਸਲਾਹ ਪ੍ਰਚਲਤ ਮਜ਼੍ਹਬੀ ਅਕੀਦੇ ਦੇ ਉਲਟ ਹੋਣ ਕਰਕੇ ਬੜੀ ਘਬਰਾਹਟ ਪੈਦਾ ਕਰਦੀ ਹੈ। ਪਰ ਅਸਾਂ ਤੇ ਦਲੀਲ ਨਾਲ ਹਰ ਗੱਲ ਨੂੰ ਵਿਚਾਰਨਾ ਹੈ। ਅਸੀਂ ਹਜ਼ਾਰਾਂ ਲੱਖਾਂ ਅੰਡੇ ਖਾਂਦੇ ਹਾਂ, ਜਾਨਵਰ ਮਾਰਦੇ ਹਾਂ, ਉਹਨਾਂ ਨੂੰ ਖਾਣਾ ਕਾਨੂੰਨਨ ਜਾਇਜ਼ ਸਮਝਦੇ ਹਾਂ, ਉਡਦੇ ਜਾਨਵਰਾਂ ਦਾ ਸ਼ਿਕਾਰ ਕਰਦੇ ਹਾਂ। ਇਸ ਤੋਂ ਛੁਟ ਬੇਪਰਵਾਹੀ ਨਾਲ ਲੱਖਾਂ ਬੱਚੇ ਹਰ ਸਾਲ ਪੈਦਾ ਹੁੰਦਿਆਂ ਮਰ ਜਾਂਦੇ ਹਨ, ਸਿਰਫ਼ ਇਸ ਲਈ ਕਿ ਸਾਨੂੰ ਉਹਨਾਂ ਲਈ ਜੋ ਕੁਝ ਕਰਨਾ ਚਾਹੀਦਾ ਸੀ ਉਹ ਅਸਾਂ ਨਹੀਂ ਕੀਤਾ। ਇਹਨਾਂ ਬੱਚਿਆਂ ਨੂੰ ਗਰਭ ਵਿਚ ਪੈਣ ਹੀ ਨਾ ਦੇਣਾ ਇਹਨਾਂ ਨੂੰ ਪੈਦਾ ਕਰ ਕੇ ਮਰਨ ਦੇਣ ਨਾਲੋਂ ਹਜ਼ਾਰ ਦਰਜੇ ਚੰਗਾ ਹੈ। ਮਰਨ ਦੇਣਾ ਮਾਰਨ ਨਾਲੋਂ ਵੀ ਮਾੜਾ ਹੈ।

ਦੇਸ ਦੇ ਕਰੋੜਾਂ ਹੀ ਫ਼ਾਕੇ ਵਿਚ ਰਹਿਣ ਵਾਲਿਆਂ ਨਾਲੋਂ ਕੁਝ ਕਰੋੜ ਰੱਜੇ ਸੰਤੁਸ਼ਟ ਇਸਤ੍ਰੀਆਂ ਮਰਦ ਮੁਲਕ ਦਾ ਸ਼ਿੰਗਾਰ ਬਣ ਸਕਦੇ ਤੇ ਦੁਨੀਆ ਦੀ ਗਿਣਤੀ ਵਿਚ ਆ ਸਕਦੇ ਹਨ।

ਏਸੇ ਹੀ ਤਰ੍ਹਾਂ ਕਰੋੜਾਂ ਬੁੱਢੇ ਬੀਮਾਰ ਡੰਗਰ ਸਾਡੇ ਦੇਸ ਵਿਚ ਚੰਗੇ ਡੰਗਰਾਂ ਦਾ ਹਿੱਸਾ ਖਾ ਜਾਂਦੇ ਹਨ, ਤੇ ਚੰਗੇ ਡੰਗਰ ਵੀ ਭੁੱਖੇ ਰਹਿਣ ਕਰਕੇ ਪੂਰਾ ਕੰਮ ਨਹੀਂ ਦੇਂਦੇ।

## ਸਨਅਤ ਵਿਚ ਵਾਧਾ

ਖੇਤੀਬਾੜੀ ਮੁਲਕ ਦੇ ਖ਼ੁਦਮੁਖ਼ਤਾਰ ਗੁਜ਼ਾਰੇ ਲਈ ਬੜੀ ਜ਼ਰੂਰੀ ਹੈ, ਪਰ ਸਨਅੱਤ ਬਿਨਾਂ ਕੋਈ ਮੁਲਕ ਅਮੀਰ ਨਹੀਂ ਹੋ ਸਕਦਾ ਤੇ ਨਾ ਸਭਿਅ ਹੋ ਸਕਦਾ ਹੈ। ਸਭਿਅਤਾ ਸਿਰਫ਼ ਸਨਅਤ ਅਤੇ ਉਸ ਦੀ ਪੈਦਾਵਾਰ, ਅਮੀਰੀ, ਤੋਂ ਹੀ ਪੈਦਾ ਹੋ ਸਕਦੀ ਹੈ।

ਇਸ ਵੇਲੇ ਸਾਡੇ ਸਾਹਮਣੇ ਦੋ ਵੱਡੇ ਮੁਲਕੀ ਪ੍ਰੋਗਰਾਮ ਹੋਣੇ ਚਾਹੀਦੇ ਹਨ। ਇਕ, ਮੁਲਕ ਦੀ ਸਨਅਤ ਵਧਾਣਾ; ਦੂਜਾ, ਮੁਲਕ ਨੂੰ ਸਨਅਤ ਵਿਚ ਆਤਮ-ਨਿਰਭਰ ਹੋਣ ਦੇ ਰਾਹ ਵਲ ਤੋਰਨਾ। ਕਿਉਂਕਿ ਇਹ ਦੇਖਿਆ ਗਿਆ ਹੈ ਕਿ ਸਨਅਤ ਦੀ ਅਣਹੋਂਦ ਅਨਪੜ੍ਹਤਾ ਪੈਦਾ ਕਰਦੀ ਹੈ। ਕਈ ਖੋਜੀਆਂ ਦਾ ਤਾਂ ਇਹ ਖਿਆਲ ਹੈ ਕਿ ਅੰਗਰੇਜ਼ੀ ਸਾਮਰਾਜ ਦੀ ਗ਼ੁਲਾਮੀ ਅਧੀਨ ਆਉਣ ਤੋਂ ਪਹਿਲੋਂ ਜਦੋਂ ਹਿੰਦੁਸਤਾਨ ਵਿਚ ਸਨਅਤ ਹੈ ਸੀ, ਓਦੋਂ ਫ਼ੀ ਸਦੀ ਪੜ੍ਹੀ ਹੋਈ ਆਬਾਦੀ ਦੀ ਗਿਣਤੀ ਜ਼ਿਆਦਾ ਸੀ।

ਸਨਅਤ ਦੇ ਵਾਧੇ ਨੂੰ ਮੁਲਕ ਦਾ ਮਜ਼੍ਹਬ ਸਮਝਿਆ ਜਾਣਾ ਚਾਹੀਦਾ ਹੈ, ਤੇ ਉਹਦੇ ਲਈ ਇਕ ਸਾਂਝਾ ਤੇ ਵਿਸ਼ਾਲ ਪ੍ਰੋਗਰਾਮ ਬਣਾਇਆ ਜਾਣਾ ਚਾਹੀਦਾ ਹੈ। ਕੀ ਸਰਕਾਰ, ਕੀ ਕਾਂਗਰਸ ਪਾਰਟੀ, ਕੀ ਹੋਰ ਰਾਜਸੀ ਪਾਰਟੀਆਂ ਅਤੇ ਕੀ ਸਰਵਜਨਕ ਸੇਵਾਵਾਂ ਦੀਆਂ ਸੰਸਥਾਵਾਂ ਹੋਰਨਾਂ ਕੰਮਾਂ ਨਾਲੋਂ ਇਸ ਕੰਮ ਨੂੰ ਵਧੇਰੇ ਮਹੱਤਤਾ ਦੇਣ।

ਸਾਰੇ ਮੁਲਕ ਦੀ ਆਬਾਦੀ ਨੂੰ, ਜਿਸ ਤਰ੍ਹਾਂ ਜਾਪਾਨ ਵਿਚ ਕੀਤਾ ਜਾਂਦਾ

ਹੈ, ਇਕ ਹਜ਼ਾਰ ਘਰਾਂ ਜਾਂ ਪੰਜਾਹ ਹਜ਼ਾਰ ਵਸੋਂ ਦੇ ਹਿੱਸਿਆਂ ਵਿਚ ਵੰਡਿਆ ਜਾਏ। ਇਸ ਹਿੱਸੇ ਦਾ ਚੰਗਾ ਮੁਤਾਲਿਆ ਕੀਤਾ ਜਾਏ। ਹਰੇਕ ਮੌਜੂਦਾ ਸਨਅਤ ਦਾ ਰੀਕਾਰਡ ਬਣਾਇਆ ਜਾਏ। ਸਤ ਤੋਂ ਬਾਰ੍ਹਾਂ ਮਾਹਿਰ ਤੇ ਵਿਓਪਾਰੀਆਂ ਦੀ ਇੱਕ ਕੌਂਸਲ ਬਣਾਈ ਜਾਏ। ਇਹ ਕੌਂਸਲ ਜਾਂ ਤੇ ਆਪਣੇ ਲਈ ਫ਼ੰਡ ਆਪ ਇਕੱਠਾ ਕਰੇ ਜਾਂ ਸਰਕਾਰ ਕੋਲੋਂ ਪ੍ਰਾਪਤ ਕਰੇ। ਬਹੁਤਾ ਰੁਪਿਆ ਲੋੜੀਂਦਾ ਵੀ ਨਹੀਂ ਹੁੰਦਾ। ਪਹਿਲਾਂ ਕਰਨਾ ਸਿਰਫ਼ ਇਹ ਹੈ ਕਿ ਆਪਣੇ ਇਲਾਕੇ ਵਿਚ ਜੋ ਕੁਝ ਬਣ ਸਕਦਾ ਹੈ, ਉਸ ਦਾ ਮੁਤਾਲਿਆ ਕੀਤਾ ਜਾਏ। ਉਸ ਦੇ ਬਾਅਦ ਲੋਕਾਂ ਨਾਲ ਮੇਲ-ਜੋਲ ਪੈਦਾ ਕੀਤਾ ਜਾਏ ਤੇ ਲੋਕਾਂ ਵਿਚ ਪੈਦਾਵਾਰ ਵਧਾਣ ਦਾ ਸ਼ੌਕ ਵੀ ਪੈਦਾ ਕੀਤਾ ਜਾਏ, ਲੈਕਚਰਾਂ ਨਾਲ, ਪੈਂਫ਼ਲਿਟਾਂ ਤੇ ਇਸ਼ਤਿਹਾਰਾਂ ਨਾਲ। ਨਵੀਆਂ ਖੁੱਲ੍ਹ ਸਕਣ ਵਾਲੀਆਂ ਸਨਅਤਾਂ ਦਾ ਪਰਚਾਰ ਕੀਤਾ ਜਾਏ। ਕਮੇਟੀਆਂ ਕੋਲੋਂ ਲੋੜੀਂਦੀਆਂ ਰਿਆਇਤਾਂ ਪ੍ਰਾਪਤ ਕੀਤੀਆਂ ਜਾਣ। ਘਰੋਗੀ ਸਨਅਤ ਦੇ ਵਸੀਲੇ ਪੈਦਾ ਕੀਤੇ ਜਾਣ, ਆਪਣੇ ਇਲਾਕੇ ਦੀ ਸਾਲਾਨਾ ਆਮਦਨ ਦਾ ਚਿੱਠਾ ਪੰਚਾਇਤ-ਘਰਾਂ ਵਿਚ ਟੰਗਿਆ ਤੇ ਸੁਣਾਇਆ ਜਾਏ।

ਘਰੋਗੀ ਸਨਅਤ ਨਾਲੋਂ ਵਡੇਰੇ ਕਾਰਖ਼ਾਨੇ ਖੋਲ੍ਹਣ ਲਈ ਵੱਡੇ ਸਰਮਾਏ ਦੀ ਲੋੜ ਹੁੰਦੀ ਹੈ। ਇਹ ਸਰਮਾਇਆ ਵੀ ਸਾਂਝੇ ਤੌਰ 'ਤੇ ਇਕੱਠਾ ਹੋ ਸਕਦਾ ਹੈ। ਸਰਮਾਇਆ ਇਕੱਠਾ ਕਰਨਾ ਵੀ ਇਸੇ ਕੌਂਸਲ ਦਾ ਕੰਮ ਹੋਣਾ ਚਾਹੀਦਾ ਹੈ। ਜੋ ਕੁਝ ਇਸੇ ਇਲਾਕੇ ਵਿਚ ਪੈਦਾ ਹੋ ਸਕਦਾ ਹੈ, ਉਸ ਨੂੰ ਵਧਾਇਆ ਜਾਏ। ਵਾਧੇ ਲਈ ਇਕ ਜਹਾਦ ਖੜਾ ਕੀਤਾ ਜਾਣਾ ਚਾਹੀਦਾ ਹੈ। ਪੰਜਾਹ ਹਜ਼ਾਰ ਵਸੋਂ ਦੇ ਭਾਗ ਨੂੰ ਆਪਣਾ ਖ਼ੁਦਮੁਖ਼ਤਾਰ ਪਰਚਾਰ ਕਰਨਾ ਤੇ ਆਪਣੀ ਉੱਨਤੀ ਉਤੇ ਮਾਣ ਕਰ ਕੇ ਸਾਲਾਨਾ ਇਕੱਠ ਕਰਨਾ ਤੇ ਉਸ ਵਿਚ ਆਪਣੀ ਕਾਰਗੁਜ਼ਾਰੀ ਲਈ ਸਨਮਾਨ ਦੇ ਜਜ਼ਬੇ ਪੈਦਾ ਕਰਨੇ ਚਾਹੀਦੇ ਹਨ।

ਮਜ਼੍ਹਬੀ ਰਸਮਾਂ ਕੌਮ ਦਾ ਮਨ ਉਕਾੜੀ ਰਖਦੀਆਂ ਹਨ। ਇਹਨਾਂ ਦਾ ਇਕਦਮ ਸਫ਼ਨ ਸਫ਼ਾਇਆ ਕਰ ਕੇ, ਸਨਅਤ, ਸੇਵਾ, ਮਿਲਵਰਤਣ ਤੇ ਵਾਧੇ ਦਾ ਸ਼ੌਕ ਪੈਦਾ ਕੀਤਾ ਜਾਣਾ ਚਾਹੀਦਾ ਹੈ। ਇਸਤ੍ਰੀਆਂ ਮਰਦ "ਪੈਦਾਵਾਰ" ਤੇ "ਵਧੇਰੀ ਪੈਦਾਵਾਰ" ਦੇ ਗੀਤ ਗਾਉਣ ਲੱਗ ਪੈਣ, ਮੁੰਡੇ ਗਲੀਆਂ ਵਿਚ "ਵਧੇਰੀ ਪੈਦਾਵਾਰ" ਦੇ ਗੀਤ ਗਾਉਣ, ਕਵੀ ਲੋਕ ਇਸ ਵਿਸ਼ੇ ਉਤੇ ਕਵਿਤਾਵਾਂ

ਤੇ ਗੀਤ ਬਨਾਣ। ਸਨਅਤ ਬਿਨਾਂ ਕਿਸੇ ਕੌਮ ਦਾ ਨਾ ਵਕਾਰ ਤੇ ਨਾ ਆਚਾਰ ਉੱਚਾ ਹੋ ਸਕਦਾ ਹੈ।

ਵਡੇਰੇ ਕਾਰਖ਼ਾਨੇ ਸਰਕਾਰ ਦਾ ਸਰੋਕਾਰ ਹੈ।

## ਸਨਅਤ ਨੂੰ ਸਰਕਾਰੀ ਸੁਰਖਿਅਤਾ ਦੇਣੀ

ਅਜੋਕੇ ਜ਼ਮਾਨੇ ਵਿਚ ਜਦੋਂ ਕਈ ਮੁਲਕਾਂ ਨੇ ਬੇਹੱਦ ਤਰੱਕੀ ਕਰ ਲਈ ਹੈ, ਕਿਸੇ ਨਵ-ਵਿਕਸਿਤ ਮੁਲਕ ਦਾ ਉੱਨਤ ਮੁਲਕ ਨਾਲ ਮੁਕਾਬਲਾ ਅਸੰਭਵ ਹੋ ਗਿਆ ਹੈ। ਪਰ ਇਹ ਗੱਲ ਸਮਝਣੀ ਵੀ ਬਹੁਤ ਜ਼ਰੂਰੀ ਹੈ ਕਿ ਹਰੇਕ ਮੁਲਕ ਨੂੰ ਆਪਣੀਆਂ ਬੁਨਿਆਦੀ ਲੋੜਾਂ ਦੀਆਂ ਵਸਤਾਂ ਆਪੀਂ ਪੈਦਾ ਕਰਨੀਆਂ ਹੁੰਦੀਆਂ ਹਨ। ਇਸ ਗੱਲ ਲਈ ਉਸ ਮੁਲਕ ਦੀ ਸਥਾਨਕ ਸਨਅਤ ਨੂੰ ਸਰਕਾਰ ਵਲੋਂ ਸੁਰਖਿਅਤਾ ਦਿਤੀ ਜਾਣੀ ਚਾਹੀਦੀ ਹੈ। ਸਰਕਾਰੀ ਸੁਰਖਿਅਤਾ ਦਾ ਅਰਥ ਇਹ ਹੈ ਕਿ ਪ੍ਰਦੇਸੀ ਮਾਲ ਉਤੇ ਉਚਿਤ ਕਰ ਲਗਾ ਕੇ, ਆਪਣੇ ਦੇਸੀ ਮਾਲ ਨਾਲੋਂ ਸਸਤਾ ਨਾ ਰਹਿਣ ਦਿਤਾ ਜਵੇ।

ਸਰਕਾਰੀ ਸੁਰਖਿਅਤਾ ਤੋਂ ਛੁਟ ਕਿਸੇ ਮੁਲਕ ਦਾ ਜਨ-ਸਾਧਾਰਣ ਵੀ ਇਸ ਸੰਬੰਧ ਵਿਚ ਬੜਾ ਕੁਝ ਕਰ ਸਕਦਾ ਹੈ। ਦੇਸ ਵਿਚਲੀ ਕਿਸੇ ਸਨਅਤ ਨੂੰ ਪ੍ਰਫੁਲਤਾ ਦੇਣ ਲਈ ਜੇ ਜਨ-ਸਾਧਾਰਣ ਕੁਝ ਸਾਲਾਂ ਲਈ ਇਹਦੇ ਉਤਪਾਦਨ ਨੂੰ ਮਹੱਤਤਾ ਦਿੰਦੇ ਹੋਏ, ਬਦੇਸ਼ਾਂ ਵਿਚ ਬਣੀਆਂ ਇਸੇ ਭਾਤ ਦੀਆਂ ਵਸਤਾਂ ਦੀ ਵਰਤੋਂ ਤਿਆਗ ਦੇਵੇ, ਤਾਂ ਕਈ ਕਰੋੜਾਂ ਰੁਪਈਆ ਮੁਲਕ ਵਿਚ ਹੁਣ ਨਾਲੋਂ ਜ਼ਿਆਦ ਬਚ ਸਕਦਾ ਹੈ, ਅਤੇ ਇਸ ਵਧੀ ਰਕਮ ਨਾਲ ਅਸੀਂ ਮਸ਼ੀਨਾਂ ਬਣਾਨ ਦੇ ਕਾਰਖ਼ਾਨੇ ਵਡੇਰੇ ਪੈਮਾਨੇ ਉਤੇ ਖੋਲ੍ਹ ਸਕਦੇ ਹਾਂ। ਇਹ ਭੁਲੇਖਾ ਹੁਣ ਕਿਸੇ ਹਿੰਦੁਸਤਾਨੀ ਨੂੰ ਨਹੀਂ ਰਹਿਣਾ ਚਾਹੀਦਾ ਕਿ 'ਮਸ਼ੀਨ' ਬੇਕਾਰੀ ਪੈਦਾ ਕਰਦੀ ਹੈ, ਇਸ ਲਈ ਇਸ ਨੂੰ ਜ਼ਿੰਦਗੀ ਵਿਚ ਕੋਈ ਥਾਂ ਨਹੀਂ ਦੇਣੀ ਚਾਹੀਦੀ। ਜਿਸ ਕਿਸੇ ਦਾ ਇਹ ਖਿਆਲ ਹੈ, ਉਹ ਆਰਥਕ ਵਿਦਿਆ ਤੋਂ ਬਿਲਕੁਲ ਅਨਜਾਣ ਹੈ। 'ਮਸ਼ੀਨ' ਬੇਕਾਰੀ ਘਟਾਂਦੀ ਹੈ, ਅਨੇਕਾਂ ਨਵੇਂ ਕੰਮ ਪੈਦਾ ਕਰਦੀ ਹੈ, ਜ਼ਰੂਰਤਾਂ ਦੀ ਪੂਰਤੀ ਕਰ ਕੇ ਹੋਰ ਜ਼ਰੂਰਤਾਂ ਵਧਾਂਦੀ ਤੇ ਕੰਮ ਪੈਦਾ ਕਰ ਕੇ ਜ਼ਿੰਦਗੀ ਦਾ ਮਿਆਰ ਉੱਚਾ

ਕਰਦੀ ਹੈ ।

ਮਸ਼ੀਨਾਂ ਨੂੰ ਕਿਸੇ ਮੁਲਕ ਵਿਚ ਸਥਾਪਤ ਕਰਨ ਦਾ ਚੰਗਾ ਤੇ ਯਕੀਨੀ ਤਰੀਕਾ ਇਹੀ ਹੈ ਕਿ ਪਹਿਲਾਂ ਹਰੇਕ ਬਦੇਸ਼ੀ ਚੀਜ਼ ਦੀ ਵਰਤੋਂ ਤੋਂ ਸੰਕੋਚ ਕਰ ਕੇ, ਧਨ ਆਪਣੇ ਮੁਲਕ ਵਿਚ ਰਖਿਆ ਜਾਏ । ਜਿਹੜਾ ਕੋਈ ਚਾਰ ਰੁਪਈਏ ਜਾਂ ਚਾਰ ਆਨੇ ਦੀ ਬਦੇਸ਼ੀ ਚੀਜ਼ ਖ਼ਰੀਦਣ ਦੀ ਥਾਂ ਉਸ ਤੋਂ ਬਿਨਾਂ ਗੁਜ਼ਾਰਾ ਕਰ ਲੈਂਦਾ ਹੈ, ਜਾਂ ਉਸ ਦੀ ਥਾਂ ਕੋਈ ਘਟੀਆ ਦੇਸੀ ਚੀਜ਼ ਵਰਤ ਲੈਂਦਾ ਹੈ, ਉਹ ਮੁਲਕ ਵਿਚ ਚਾਰ ਰੁਪਈਏ ਜਾਂ ਚਾਰ ਆਨੇ ਦੀ ਅਮੀਰੀ ਵਧਾਂਦਾ ਹੈ, ਏਸੇ ਅਮੀਰੀ ਨੂੰ ਜੋੜ ਕੇ, ਕਿਸੇ ਦਿਨ ਬੜੀ ਵੱਡੀ ਸਨਅਤ ਸਥਾਪਤ ਕੀਤੀ ਜਾ ਸਕਦੀ ਹੈ ।

ਸਰਕਾਰੀ ਕਾਨੂੰਨਾਂ ਨਾਲ ਸਵਦੇਸ਼ੀ ਸਨਅਤ ਦੀ ਸੁਰਖਿਆ ਤਾਂ ਕੀਤੀ ਹੀ ਜਾਣੀ ਚਾਹੀਦੀ ਹੈ, ਪਰ ਜਨ-ਸਾਧਾਰਣ ਵੀ ਆਪਣੀ ਸਵਦੇਸ਼ੀ ਪ੍ਰਤਿਗਿਆ ਨਾਲ ਮੁਲਕ ਦਾ ਧਨ ਮੁਲਕ ਵਿਚ ਰਖੇ । ਤਾਂ ਕਿ ਜਮ੍ਹਾ ਹੋਇਆ ਧਨ ਇਕ ਬੜੇ ਵੱਡੇ ਸਨਅਤੀ ਪ੍ਰੋਗਰਾਮ ਨੂੰ ਪੂਰਨ ਹੋਣ ਵਿਚ ਸਹਾਈ ਹੋ ਸਕੇ । ਕਿਸੇ ਦਾ ਇਹ ਸੋਚਣਾ ਬਿਲਕੁਲ ਗ਼ਲਤ ਹੈ, ਕਿ ਮੇਰੇ ਚਾਰ ਰੁਪਈਏ ਮੁਲਕ ਵਿਚ ਰਹਿ ਜਾਣ ਨਾਲ ਕੀ ਆਖ਼ਰ ਆ ਜਾਵੇਗੀ । ਸਾਡੇ ਦੇਸ ਦੀ ਕਰੋੜਹਾਂ ਦੀ ਵਸੋਂ ਦਾ ਫ਼ੀ ਮਨੁੱਖ ਇਕ ਰੁਪਇਆ ਬਾਹਰ ਜਾਣੋਂ ਬਚਾ ਕੇ ਰਖਿਆਂ, ਕਿੰਨੇ ਹੀ ਕਰੋੜ ਰੁਪਈਆ ਬਣ ਜਾਂਦਾ ਹੈ ।

## ਖੇਤੀਬਾੜੀ ਦਾ ਨਵੀਨੀਕਰਨ

ਸਾਡੇ ਦੇਸ਼ ਦੀ ਦੋ-ਤਿਹਾਈ ਤੋਂ ਵੀ ਵਧ ਵਸੋਂ ਖੇਤੀਬਾੜੀ ਵਿਚੋਂ ਸਿੱਧੇ ਤੌਰ ਉਤੇ ਉਪਜੀਵਕਾ ਕਮਾਂਦੀ ਹੈ । ਤੇ ਅਸਿੱਧੇ ਤੌਰ ਉਤੇ ਇਹਦੇ ਨਾਲ ਜੁੜੀ ਵਸੋਂ ਦੀ ਗਿਣਤੀ ਵੀ ਕਾਫ਼ੀ ਵੱਡੀ ਹੈ । ਇਸੇ ਲਈ ਜੋ ਸਥਿਤੀ ਸਾਡੀ ਖੇਤੀਬਾੜੀ ਦੀ ਹੋਵੇਗੀ, ਉਹਦਾ ਸਿੱਧਾ ਅਸਰ ਸਾਡੇ ਰਾਸ਼ਟਰੀ ਜੀਵਨ-ਪੱਧਰ ਓਤੇ ਪੈਣਾ ਸੁਭਾਵਕ ਹੈ।

ਦੇਸ਼ ਦੀ ਸੁਤੰਤਰਤਾ ਤੋਂ ਪਹਿਲਾਂ ਖੇਤੀਬਾੜੀ ਦੀ ਹਾਲਤ ਬੜੀ ਤਰਸ

ਯੋਗ ਸੀ। ਅਨੇਕਾਂ ਹੀ ਕਿਸਾਨ ਪਰਵਾਰ ਐਸੇ ਸਨ, ਜਿਨ੍ਹਾਂ ਕੋਲੋਂ ਸਰਕਾਰੀ ਅਫ਼ਸਰ ਜਦੋਂ ਮਾਲੀਆ ਲਗਾਨ ਆਦਿ ਉਗਰਾਹ ਕੇ ਲੈ ਜਾਂਦੇ ਸਨ, ਤਾਂ ਉਹ ਜਾਣਦੇ ਹੁੰਦੇ ਸਨ, ਕਿ ਉਸ ਪਰਵਾਰ ਕੋਲ ਖਾਣ ਪਹਿਨਣ ਲਈ ਬਾਕੀ ਕੁਝ ਵੀ ਨਹੀਂ ਰਿਹਾ ਸੀ। ਤਾਂ ਵੀ ਉਹ ਇਸ ਗੱਲ ਨਾਲ ਆਪਣਾ ਕੋਈ ਸਰੋਕਾਰ ਨਹੀਂ ਸਨ ਸਮਝਦੇ। ਇਸ ਸਦਕਾ ਓਦੋਂ ਖੇਤੀਬਾੜੀ ਇਕ ਘਾਟੇਵੰਦਾ ਕਿੱਤਾ ਸੀ, ਤੇ ਉਹਦੇ ਵਿਚ ਜੁਟੇ ਵਿਅਕਤੀਆਂ ਵਿਚ ਨਵੇਂ ਉਦਮਾਂ ਲਈ ਨਾ ਚਾਅ ਸੀ ਤੇ ਨਾ ਹੀ ਉਤਸ਼ਾਹ। ਖੇਤੀਬਾੜੀ ਸਮਾਂ ਵਿਹਾ ਚੁੱਕੇ ਢੰਗਾਂ, ਸੰਦਾਂ ਤੇ ਸਾਧਨਾਂ ਨਾਲ ਕੀਤੀ ਜਾਂਦੀ ਸੀ, ਤੇ ਉਹਦੇ ਵਿਚ ਪਛੜੇਵਾਂ ਆ ਜਾਣਾ ਬੜਾ ਹੀ ਸੁਭਾਵਕ ਸੀ।

ਪਰ ਦੇਸ ਦੀ ਸੁਤੰਤਰਤਾ ਤੋਂ ਪਿਛੋਂ ਸਾਡੇ ਦੇਸ ਦੀ ਸਰਬ-ਪਖੀ ਉੱਨਤੀ ਲਈ ਖੇਤੀਬਾੜੀ ਦੀ ਮਹੱਤਤਾ ਨਾ ਸਿਰਫ਼ ਅਰਥ-ਵਿਗਿਆਨੀਆਂ ਨੇ ਹੀ ਪਛਾਣੀ, ਸਗੋਂ ਸਰਕਾਰ ਨੇ ਵੀ ਸਮਝੀ। ਉਹਨਾਂ ਨੂੰ ਇਸ ਗੱਲ ਦਾ ਅਹਿਸਾਸ ਹੋਇਆ, ਕਿ ਸਰਕਾਰ ਦਾ ਕੰਮ ਨਿਰਾ ਆਪਣੇ ਖ਼ਰਚਾਂ ਲਈ ਮਾਲੀਆ ਉਗਰਾਹ ਲੈਣਾ ਹੀ ਕਾਫ਼ੀ ਨਹੀਂ, ਸਗੋਂ ਖੇਤੀਬਾੜੀ ਵਿਚ ਰੁਝੇ ਹਰ ਇਸਤ੍ਰੀ ਮਰਦ ਦੇ ਗੁਜ਼ਾਰੇ ਦੀ ਸਬੀਲ ਵੀ ਸਰਕਾਰੀ ਚਿੰਤਾ ਹੋਣੀ ਚਾਹੀਦੀ ਹੈ। ਉੱਨਤ ਮੁਲਕਾਂ ਵਿਚ ਕੋਈ ਸਰਕਾਰ ਆਪਣੀ ਰਿਆਇਆ ਦੀ ਮੁਹਤਾਜੀ ਤੋਂ ਲਾਪ੍ਰਵਾਹ ਨਹੀਂ ਰਹਿ ਸਕਦੀ।

ਅਜ ਸਾਡੀ ਖੇਤੀਬਾੜੀ ਨੇ ਕਈ ਨਵੀਆਂ ਸਿਖਰਾਂ ਛੋਹ ਲਈਆਂ ਹਨ, ਪਰ ਇਸ ਵਿਚ ਹਾਲੇ ਵੀ ਬੜੇ ਸੁਧਾਰ ਦੀ ਗੁੰਜਾਇਸ਼ ਹੈ। ਤੇ ਇਸ ਮਾਮਲੇ ਵਿਚ ਸਰਕਾਰੀ ਉਦਮਾਂ ਬਿਨਾਂ ਉੱਨਤੀ ਨਹੀਂ ਆ ਸਕਦੀ।

ਸਰਕਾਰ ਵਲੋਂ ਨਿਰੇ ਖੇਤੀਬਾੜੀ ਫ਼ਾਰਮ ਤੇ ਸੰਸਥਾਪਨ ਹੀ ਨਹੀਂ ਖੋਲ੍ਹੇ ਜਾਣੇ ਚਾਹੀਦੇ, ਸਗੋਂ ਖੇਤੀਬਾੜੀ ਦਾ ਮਹਿਕਮਾ ਬਹੁਤ ਵੱਡਾ ਕਰਨਾ ਚਾਹੀਦਾ ਹੈ। ਕਿਉਂਕਿ ਸਾਡੇ ਮੁਲਕ ਦੀ ਸਰਕਾਰੀ ਆਮਦਨ ਦਾ ਕਾਫ਼ੀ ਵੱਡਾ ਹਿੱਸਾ ਖੇਤੀਬਾੜੀ ਦੇ ਮਾਲੀਏ ਤੇ ਉਹਦੇ ਨਾਲ ਸੰਬੰਧਤ ਹੋਰ ਉਗਰਾਹੀਆਂ ਰਾਹੀਂ ਪ੍ਰਾਪਤ ਕੀਤਾ ਜਾਂਦਾ ਹੈ। ਇਸ ਮਹਿਕਮੇ ਦਾ ਵਿਸਥਾਰ ਕਰ ਕੇ, ਉਹਦੇ ਵਲੋਂ ਪੰਜ ਹਜ਼ਾਰ ਦੀ ਵੱਸੋਂ ਦੇ ਹਰੇਕ ਭਾਗ ਲਈ ਸਹਾਇਤਾ ਕੇਂਦਰ ਖੋਲ੍ਹੇ ਜਾਣੇ ਚਾਹੀਦੇ

ਹਨ। ਤੇ ਹਰੇਕ ਕਿਸਾਨ ਕਿਸੇ ਨਾ ਕਿਸੇ ਖੇਤੀਬਾੜੀ ਸਹਾਇਤਾ ਕੇਂਦਰ ਨਾਲ ਸੰਬੰਧਤ ਹੋਵੇ।

ਇਸ ਭਾਗ ਦੇ ਹਰ ਕਿਸਾਨ ਦੀ ਪੈਦਾਵਾਰ, ਘਰੋਗੀ ਹਾਲਤ, ਤਕਲੀਫ਼ਾਂ ਆਦਿ ਦੀ ਸਭ ਜਾਣਕਾਰੀ ਉਸ ਕੇਂਦਰ ਨੂੰ ਹੋਵੇ। ਹਰੇਕ ਕਿਸਾਨ ਪਰਵਾਰ ਸਰਕਾਰੀ ਨਿਗਰਾਨੀ ਹੇਠ ਲੈ ਲਿਆ ਜਾਏ। ਉਸ ਦੀ ਘਰੋਗੀ ਜ਼ਿੰਦਗੀ ਵਿਚ ਵੀ ਦਿਲਚਸਪੀ ਲਈ ਜਾਏ। ਉਸ ਦੇ ਬੱਚਿਆਂ ਨੂੰ ਪੜ੍ਹਾਨ ਦਾ ਪ੍ਰਬੰਧ ਕੀਤਾ ਜਾਏ, ਉਸ ਨੂੰ ਹਰ ਮੌਕੇ 'ਤੇ ਸਲਾਹ ਦਿੱਤੀ ਜਾਏ, ਉਸ ਨੂੰ ਅਮਲੀ ਮਸ਼ਵਰਾ ਦਿਤਾ ਜਾਏ, ਉਹਨੂੰ ਚੰਗੀ ਖੇਤੀ ਦੀ ਜਾਚ ਦਸੀ ਜਾਏ, ਤੇ ਵਧੀਆ ਸੰਦ ਤੇ ਉਪਜਾਇਕ ਸਾਧਨ ਫ਼ਸਲੀ ਕਿਸ਼ਤਾਂ ਉਤੇ ਲੈ ਕੇ ਇਹ ਖੇਤੀਬਾੜੀ ਸਹਾਇਤਾ-ਕੇਂਦਰ ਉਹਨੂੰ ਦੇਵੇ।

## ਵਿਦਿਅਕ ਪ੍ਰਣਾਲੀ ਵਿਚ ਸੁਧਾਰ

ਸਾਨੂੰ ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਹਜ਼ਾਰਾਂ ਲੱਖਾਂ ਕੋਮਲ ਹੁਨਰ ਦੇ ਗਰੈਜੂਏਟ ਹਰ ਸਾਲ ਪਾਸ ਕਰ ਦੇਣਾ ਬੇਕਾਰੀ ਵਧਾਣਾ ਹੈ। ਇਸ ਵੇਲੇ ਕਸਬੀ ਸਿਖਲਾਈ ਤੇ ਰੁਜ਼ਗਾਰ-ਨਿਰਧਾਰਤ ਸਿਖਿਆ ਉਤੇ ਜ਼ੋਰ ਦੇਣਾ ਉਚਿਤ ਹੈ। ਇੰਜੀਨੀਅਰ, ਮਕੈਨਿਕ, ਲੁਹਾਰ, ਕਾਰੀਗਰ, ਡਾਕਟਰ, ਸਇੰਸਦਾਨ ਪੈਦਾ ਕੀਤੇ ਜਾਣ; ਖੇਤੀਬਾੜੀ ਸਕੂਲ ਪਿੰਡ ਪਿੰਡ ਖੋਲ੍ਹੇ ਜਾਣ। ਹਰੇਕ ਨੌਜਵਾਨ ਮੁੰਡੇ ਕੁੜੀ ਨੂੰ ਆਪਣੇ ਗੁਜ਼ਾਰੇ ਲਈ ਤਿਆਰ ਕੀਤਾ ਜਾਏ। ਮਜ਼੍ਹਬੀ ਵਿਦਿਆ ਦੀ ਥਾਂ ਅਖਲਾਕੀ ਵਿਦਿਆ ਹਰੇਕ ਸਕੂਲ ਵਿਚ ਲਾਜ਼ਮੀ ਕੀਤੀ ਜਾਵੇ। ਅਖ਼ਲਾਕੀ ਸਿਖਿਆ ਲਈ ਅਮਲੀ ਜੀਵਨ ਦੇ ਢੰਗ ਸਕੂਲਾਂ ਵਿਚ ਚਾਲੂ ਕੀਤੇ ਜਾਣ। ਸਕਾਊਟਿੰਗ, ਸੇਵਾ ਸੰਮਤੀ, ਮਿਲ ਕੇ ਆਲੇ-ਦੁਆਲੇ ਦੀ ਸਫ਼ਾਈ ਕਰਨੀ, ਸਫ਼ਰ, ਮੁਲਕੀ ਖ਼ਿਦਮਤ।

ਪੁਰਾਣੇ, ਬੁੱਢੇ, ਸੋਗੀ, ਖ਼ੁਸ਼ੀ ਨੂੰ ਪਾਪ ਸਮਝਣ ਵਾਲੇ ਪ੍ਰਲੌਕਿਕ ਖ਼ਿਆਲਾਂ ਦੀ ਥਾਂ ਖ਼ੁਸ਼ ਰਹਿਣ, ਖ਼ੁਸ਼ ਰਖਣ, ਹਸ-ਮੁਖ, ਸੇਵਾ, ਹਮਦਰਦੀ ਦੇ ਖ਼ਿਆਲ ਪ੍ਰਚਲਤ ਕੀਤੇ ਜਾਣ। ਇਹੋ ਜਿਹੇ ਅਖ਼ਲਾਕ ਉਤੇ ਜ਼ੋਰ ਦਿੱਤਾ ਜਾਏ ਕਿ ਬਿਨਾਂ ਕਿਸੇ ਉਪਕਾਰ ਦੇ ਖ਼ਿਆਲ ਦੇ ਹਰ ਕੋਈ ਦੂਜੇ ਦੀ ਖ਼ੁਸ਼ੀ ਵਿਚ ਵਾਧਾ ਕਰ ਕੇ

ਹੀ ਆਪਣੀ ਖ਼ੁਸ਼ੀ ਪ੍ਰਾਪਤ ਕਰ ਸਕੇ।

ਸਾਡੀ ਵਰਤਮਾਨ ਵਿਦਿਅਕ ਪ੍ਰਣਾਲੀ ਬਿਲਕੁਲ ਨਿਰ-ਆਤਮਾ ਹੈ, ਤੇ ਇਹੀ ਸਾਡੀ ਨਿਰ-ਉਤਸ਼ਾਹ ਸੋਚਣੀ ਲਈ ਜ਼ਿੰਮੇਵਾਰ ਹੈ। ਇਸੇ ਨੇ ਜ਼ਿੰਦਗੀ ਦੀਆਂ ਕੀਮਤਾਂ ਉਲਟ ਪੁਲਟ ਕਰ ਰਖੀਆਂ ਹਨ। ਇਸੇ ਦੇ ਫਲ ਸਰੂਪ ਅੱਜ ਹਿੰਦੁਸਤਾਨੀ ਜੀਵਨ ਬਿਲਕੁਲ ਬਨਾਵਟੀ ਜਿਹਾ ਬਣ ਗਿਆ ਹੈ, ਇਸ ਦੇ 'ਅੰਦਰ' ਦੀ 'ਬਾਹਰ' ਨਾਲ ਕੋਈ ਅਨੁਕੂਲਤਾ ਨਹੀਂ। ਸਾਡੇ ਵਿਚ ਏਨੀ ਪਰਖ ਤਕ ਨਹੀਂ ਰਹੀ, ਕਿ ਸਾਡੇ ਵਿਸ਼ਵਾਸ ਕੀ ਹਨ, ਤੇ ਸਾਡਾ ਜੀਵਨ ਕੀ ਹੈ।

## ਸਾਂਝੇ ਆਦਰਸ਼ ਦਾ ਹੋਣਾ

ਭਾਰਤ ਵਿਚ ਮਜ਼੍ਹਬੀ ਵਿਸ਼ਵਾਸਾਂ ਨੇ ਭਿੰਨ ਭਿੰਨ ਆਦਰਸ਼ਾਂ ਉਤੇ ਜ਼ੋਰ ਦਿੱਤਾ ਹੋਇਆ ਹੈ। ਹਿੰਦੂ, ਮੁਸਲਮਾਨ, ਸਿਖ ਕਿਸੇ ਨਾ ਕਿਸੇ ਬਹਾਨੇ ਲੜਦੇ ਰਹਿੰਦੇ ਹਨ। ਇਕੋ ਇਸਲਾਮ ਦੇ ਫ਼ਿਰਕੇ, ਸ਼ੀਆ ਤੇ ਸੁੰਨੀ, ਆਏ ਦਿਨ ਇਕ ਦੂਜੇ ਨੂੰ ਮਜ਼੍ਹਬੀ ਪ੍ਰੇਰਨਾ ਹੇਠਾਂ ਕਤਲ ਕਰ ਸਕਦੇ ਹਨ।

ਸਾਂਝੇ ਆਦਰਸ਼ ਬਿਨਾਂ ਹਿੰਦੁਸਤਾਨ ਦੀ ਸਮੁੱਚੀ ਆਬਾਦੀ ਤੇ ਕਿਤੇ ਰਹੀ, ਇਕ ਟੱਬਰ ਦੇ ਚਾਰ ਆਦਮੀ ਵੀ ਇਕੱਠੇ ਨਹੀਂ ਤੁਰ ਸਕਦੇ। ਸਾਂਝੇ ਆਦਰਸ਼ਾਂ ਵਿਚੋਂ ਦੋ ਆਦਰਸ਼ ਇਨਸਾਨੀ ਜਜ਼ਬਿਆਂ ਨੂੰ ਬਹੁਤਾ ਹਿਲਾ ਸਕਦੇ ਹਨ। ਇੱਕ —'ਵਤਨ-ਪਿਆਰ', ਦੂਜਾ ਇਸ ਤੋਂ ਵੀ ਉਚੇਰਾ —'ਮਨੁੱਖ-ਪਿਆਰ'।

ਈਸ਼ਵਰ-ਪ੍ਰੇਮ ਦਾ ਖ਼ਿਆਲ ਅਨੇਕਾਂ ਆਦਮੀਆਂ ਨੂੰ ਇੱਕ ਪਿਆਰ-ਲੜੀ ਵਿਚ ਪ੍ਰੋਤਾ ਰਖਣ ਵਿਚ ਕਾਮਯਾਬ ਹੋਇਆ ਹੈ। ਪਰ ਇਹ ਵੇਖਿਆ ਗਿਆ ਹੈ ਕਿ ਇਕ 'ਅਲਾਹ-ਆਸ਼ਕ' ਦੂਜੇ 'ਈਸ਼ਵਰ-ਪ੍ਰੇਮੀ' ਦਾ, ਦੋ ਸਾਧਾਰਨ ਦੁਸ਼ਮਨਾਂ ਨਾਲੋਂ ਵੀ ਵਧ, ਭੈੜਾ ਦੁਸ਼ਮਣ ਬਣ ਸਕਦਾ ਹੈ। 'ਅਲਾਹ-ਆਸ਼ਕਾਂ' ਤੇ 'ਈਸ਼ਵਰ-ਪ੍ਰੇਮੀਆਂ' ਦੇ ਅਨੇਕਾਂ ਜਹਾਦ ਇੱਕੋ ਮੁਲਕ ਅੰਦਰ ਇਤਿਹਾਸ ਨੂੰ ਕਾਲਾ ਕਰਦੇ ਰਹੇ ਹਨ। 'ਵਤਨ-ਪਿਆਰ' ਵਿਚ ਏਨਾ ਵਾਧਾ ਹੈ ਕਿ ਇੱਕ ਵਤਨ ਦੇ ਆਦਮੀ ਇਕ ਆਦਰਸ਼ ਵਿਚ ਪਰੁਚੇ ਜਾ ਸਕਦੇ ਹਨ।

'ਵਤਨ-ਪਿਆਰ' ਨਾਲੋਂ ਵੀ ਉਚੇਰਾ ਆਦਰਸ਼ 'ਮਨੁੱਖ-ਪਿਆਰ' ਦਾ ਹੈ,

ਪਰ ਇਹ ਪਿਆਰ ਦੀ ਅੰਤਿਮ ਮੰਜ਼ਲ ਹੈ। ਪਹਿਲੀਆਂ ਮੰਜ਼ਲਾਂ ਤੈਅ ਕੀਤਿਆਂ ਹੀ ਇਸ ਉਤੇ ਅਪੜਿਆ ਜਾ ਸਕਦਾ ਹੈ। ਇਸ ਲਈ 'ਵਤਨ-ਪਿਆਰ' ਜ਼ਰੂਰੀ ਪੜਾਅ ਹੈ।

'ਵਤਨ-ਪਿਆਰ' ਤੋਂ ਉਰੇ ਵੀ ਛੋਟੇ ਛੋਟੇ ਆਦਰਸ਼ ਹਨ — ਆਪਣੇ ਖ਼ਾਨਦਾਨ ਦਾ ਆਦਰਸ਼; ਆਪਣੇ ਆਂਢ-ਗੁਆਂਢ ਦਾ ਆਦਰਸ਼; ਆਪਣੇ ਪਿੰਡਾਂ ਸ਼ਹਿਰਾਂ ਦਾ ਆਦਰਸ਼; ਆਪਣੀ ਕਲਬ, ਸੁਸਾਇਟੀ, ਸੰਸਥਾ ਦਾ ਆਦਰਸ਼।

ਪਰ ਸਾਂਝੇ ਆਦਰਸ਼ ਬਿਨਾਂ ਜੀਵਨ ਉੱਚਾ ਨਹੀਂ ਹੋ ਸਕਦਾ, ਨਾ ਉਸ ਵਿਚ ਵਾਧਾ ਹੋ ਸਕਦਾ ਹੈ, ਤੇ ਜਿਹੜਾ ਜੀਵਨ ਵਾਧੇ ਵਿਚ ਨਹੀਂ, ਉਸ ਵਿਚ ਬੇਰੁਜ਼ਗਾਰੀ ਦਾ ਹੋਣਾ ਜ਼ਰੂਰੀ ਹੈ।

## ਤਕਦੀਰ ਦੇ ਫ਼ਲਸਫ਼ੇ ਤੋਂ ਛੁਟਕਾਰਾ

ਕਈ ਲੋਕ ਮੈਨੂੰ ਸਿਰਫ਼ ਇਸ ਲਈ ਨਾਸਤਕ ਆਖਦੇ ਹਨ, ਕਿ ਮੈਂ ਤਕਦੀਰ ਵਿਚ ਕੋਈ ਵਿਸ਼ਵਾਸ ਨਹੀਂ ਰਖਦਾ, ਤੇ ਤਕਦੀਰ ਦਾ ਫ਼ਿਕਰ ਹਰੇਕ ਧਰਮ-ਗ੍ਰੰਥ ਵਿਚ ਹੈ। ਮੈਂ ਧਰਮ-ਗ੍ਰੰਥਾਂ ਦੇ ਠੀਕ ਜਾਂ ਗ਼ਲਤ ਹੋਣ ਉਤੇ ਬਹਿਸ ਨਹੀਂ ਕਰਦਾ। ਮੈਂ ਸਿਰਫ਼ ਇਹ ਦੱਸਣਾ ਚਾਹੁੰਦਾ ਹਾਂ, ਕਿ ਤਕਦੀਰ ਦਾ ਫ਼ਲਸਫ਼ਾ ਜ਼ਿੰਦਗੀ ਦੇ ਵਾਧੇ ਦੇ ਬਿਲਕੁਲ ਉਲਟ ਹੈ। ਤੇ ਨਾ ਹੀ ਕੋਈ ਮਨੁੱਖ ਅਮਲੀ ਤੌਰ 'ਤੇ ਤਕਦੀਰ ਵਿਚ ਯਕੀਨ ਰਖਦਾ ਹੈ। ਭਾਵੇਂ ਲੋਕ ਆਖਦੇ ਹਨ, ਕਿ ਵਧੀ ਨੂੰ ਕੋਈ ਖ਼ਤਰਾ ਨਹੀਂ ਤੇ ਘਟੀ ਦਾ ਕੋਈ ਇਲਾਜ ਨਹੀਂ! ਫੇਰ ਵੀ ਅਸੀਂ ਸਾਰੇ ਖ਼ਤਰਿਆਂ ਤੋਂ ਬਚਣ ਦਾ ਉਦਮ ਕਰਦੇ ਹਾਂ, ਤੇ ਘਟੀ ਦਾ ਇਲਾਜ ਅੰਤਲੇ ਸੁਆਸਾਂ ਤਕ ਕਰਦੇ ਰਹਿੰਦੇ ਹਾਂ। ਜੇ ਸਭ ਕੁਝ ਤਕਦੀਰ ਦੇ ਵਸ ਹੈ, ਤਾਂ ਨਾ ਨਾਸਤਕਤਾ ਨਿੰਦੀ ਜਾ ਸਕਦੀ ਹੈ, ਨਾ ਬੁਰੇ ਨੂੰ ਚੰਗਾ ਹੋਣ ਦੇ ਉਪਦੇਸ਼ ਦੇਣ ਦਾ ਕੋਈ ਅਰਥ ਹੈ। ਕਿਉਂਕਿ ਇਹ ਸਭ ਕੁਝ ਕਿਸੇ ਭਗਵਾਨ ਦੀ ਮਰਜ਼ੀ ਨਾਲ ਹੋ ਰਿਹਾ ਹੈ, ਜਿਸ ਦੀ ਜਾਣੀ-ਜਾਣ ਮਰਜ਼ੀ ਨੂੰ ਤਿਲ ਭਰ ਏਧਰ ਉਧਰ ਕਰ ਸਕਣਾ ਅਸੰਭਵ ਹੀ ਹੋਣਾ ਚਾਹੀਦਾ ਹੈ।

ਇਸੇ ਤਕਦੀਰ ਦੇ ਫ਼ਲਸਫ਼ੇ ਨੇ ਸਾਡੇ ਅਨੇਕਾਂ ਉਦਮ ਰੋਕ ਰਖੇ ਹਨ।

ਜਿਥੇ ਜਿਥੇ ਤਕਦੀਰ ਵਿਚ ਵਿਸ਼ਵਾਸ ਹੈ, ਉਥੇ ਬੇਕਾਰੀ ਤੇ ਦਲਿੱਦਰ ਹੈ। ਨੇੜਲੇ ਸਮਿਆਂ ਵਿਚ ਹਿੰਦੁਸਤਾਨ, ਅਫ਼ਗਾਨਿਸਤਾਨ, ਈਰਾਨ, ਚੀਨ ਆਦਿ ਮੁਲਕ। ਤੁਰਕੀ ਵੀ ਜਦ ਤਕਦੀਰ ਵਿਚ ਬੱਧਾ ਹੋਇਆ ਸੀ, ਕੁਝ ਨਹੀਂ ਸੀ ਕਰ ਸਕਿਆ।

ਬੜੀ ਲੋੜ ਹੈ ਕਿ ਆਪਣੇ ਭਰਾਵਾਂ ਨੂੰ ਇਸ ਬੇਕਾਰ ਕਰਨ ਵਾਲੇ ਫ਼ਲਸਫ਼ੇ ਦੇ ਪੰਜੇ ਵਿਚੋਂ ਕਢਿਆ ਜਾਏ। ਕੁਦਰਤ ਦੇ ਕਾਨੂੰਨਾਂ ਦੀ ਵਾਕਫ਼ੀਅਤ ਕਰਾਣ ਲਈ ਰੇਡੀਓ, ਅਖ਼ਬਾਰਾਂ ਤੇ ਸਭਾ-ਮੰਚ ਵਰਤੋਂ ਵਿਚ ਲਿਆਉਣੇ ਚਾਹੀਦੇ ਹਨ, ਤੇ ਹਰੇਕ ਦਿਮਾਗ ਨੂੰ ਇਹ ਦ੍ਰਿੜ੍ਹ ਕਰਾ ਦੇਣਾ ਚਾਹੀਦਾ ਹੈ ਕਿ ਜੀਵਨ ਕਰਮਾਂ ਦਾ ਫਲ ਹੈ। ਤੇ ਪਿਛਲੇ ਕਰਮਾਂ ਦਾ ਫਲ ਬੇਲੋੜਾ ਹੈ, ਇਸ ਜਨਮ ਦੇ ਕਰਮ ਹੀ ਪ੍ਰਧਾਨ ਹਨ। ਸਾਡਾ ਪ੍ਰਚਲਤ ਫ਼ਲਸਫ਼ਾ ਇਸ ਜਨਮ ਦੇ ਕਰਮਾਂ ਉਤੇ ਕੋਈ ਜ਼ੋਰ ਨਹੀਂ ਦੇਂਦਾ, ਹਮੇਸ਼ਾਂ ਪਿਛਲੇ ਕਰਮਾਂ ਦਾ ਰਾਗ ਗਾਉਂਦਾ ਰਹਿੰਦਾ ਹੈ। ਪਰ ਅਸਲ ਵਿਚ ਹੁਣ ਦੇ ਕਰਮ ਹੀ ਪ੍ਰਧਾਨ ਹਨ। ਸਾਡਾ ਜੀਵਨ ਇਹਨਾਂ ਕਰਮਾਂ ਨਾਲ ਹੀ ਕਾਮਯਾਬ ਜਾਂ ਨਾਕਾਮਯਾਬ ਹੋ ਰਿਹਾ ਹੈ।

ਸਾਡੇ ਵਿਚੋਂ ਜਿਹੜੇ ਪੜ੍ਹ ਗਏ ਹਨ, ਹੁਨਰ ਸਿਖ ਕੇ ਲਾਇਕ ਬਣ ਗਏ ਹਨ, ਉਹ ਜ਼ਰੂਰ ਚੰਗੇ ਘਰਾਂ ਵਿਚ ਰਹਿੰਦੇ ਹਨ, ਚੰਗੇਰਾ ਗੁਜ਼ਾਰਾ ਕਰ ਰਹੇ ਹਨ।

ਬਸ ਦ੍ਰਿੜ੍ਹ ਕਰ ਲਵੋ, ਕਿ ਤੁਹਾਡੇ ਜਤਨਾਂ ਦਾ ਫਲ ਜ਼ਰੂਰ ਮਿਲ ਕੇ ਰਹੇਗਾ, ਇਹ ਕਾਨੂੰਨ ਅਟੱਲ ਹੈ। ਕੋਈ ਤੌਖਲਾ ਨਾ ਕਰੋ। ਸੱਚਾਈ ਜਿੱਤੇਗੀ, ਉਦਮ ਫਲੇ ਫੁੱਲੇਗਾ। ਰੱਬ ਦੀ ਭਾਵੀ ਤੁਹਾਨੂੰ ਖ਼ੁਸ਼ਹਾਲ ਕਰਨ ਵਿਚ ਹੀ ਹੈ, ਬੇ-ਹਾਲ ਕਰਨ ਵਿਚ ਨਹੀਂ।

## ਅਨਪੜ੍ਹਤਾ ਘਟਾਉਣਾ

ਅਨਪੜ੍ਹਤਾ ਨੂੰ ਆਪਣੀ ਤਕਦੀਰ ਨਾ ਸਮਝਿਆ ਜਾਏ, ਸਗੋਂ ਆਪਣੀ ਅਣਗਹਿਲੀ। ਅਨਪੜ੍ਹ ਦਿਮਾਗਾਂ ਵਿਚ ਹੀ ਨਿਕੰਮੇ ਨਿਕਾਰੇ ਖ਼ਿਆਲ ਟਿਕੇ ਰਹਿ ਸਕਦੇ ਹਨ। ਅਨਪੜ੍ਹ ਦਿਮਾਗ ਬੰਜਰ ਬਰਾਨੀ ਜ਼ਮੀਨ ਦੀ ਨਿਆਈਂ ਹੈ।

ਬੰਜਰ ਜ਼ਮੀਨ ਵਿਚ ਜੇ ਹਲ ਦੇ ਚਾਰ ਸਿਆੜ ਕੱਢ ਕੇ ਚਾਰ ਛੱਟੇ ਦਾਣਿਆਂ ਦੇ ਖਲਾਰ ਦਿੱਤੇ ਜਾਣ ਤਾਂ ਥੋੜ੍ਹੇ ਬਹੁਤ ਸਿੱਟੇ ਜ਼ਰੂਰ ਹੋ ਜਾਂਦੇ ਹਨ। ਪਰ ਜੇ ਏਸ ਜ਼ਮੀਨ ਉਤੇ ਖੂਹ ਖੁੱਟ ਕੇ, ਹਲ ਵਾਹ ਕੇ, ਰੂੜੀ ਮਿਲਾ ਕੇ, ਵੱਟਾਂ ਬੰਨ੍ਹ ਕੇ, ਬੀਜ ਕੇਰਿਆ ਜਾਏ, ਤਾਂ ਪੈਦਾਵਾਰ ਵੀਹ ਗੁਣਾਂ ਨਾਲੋਂ ਵੀ ਵਧੀਕ ਹੋ ਸਕਦੀ ਹੈ। ਇਹ ਹਾਲ ਅਨਪੜ੍ਹ ਦਿਮਾਗ਼ ਦਾ ਹੈ, ਅਨਪੜ੍ਹ ਆਦਮੀ ਲਈ ਹਵਾਈ ਜਹਾਜ਼, ਰੇਲਾਂ, ਪੁੱਲ ਅਜੂਬੇ ਹਨ, ਪਰ ਪੜ੍ਹਿਆ ਹੋਇਆ ਦਿਮਾਗ਼ ਇਹੋ ਜਹੀਆਂ ਹਜ਼ਾਰਾਂ ਚੀਜ਼ਾਂ ਹਰ ਮਹੀਨੇ ਬਣਾ ਸਕਦਾ ਹੈ।

ਇੱਕ ਅਨਪੜ੍ਹ ਕਿਸਾਨ ਤੇ ਪੜ੍ਹੇ ਹੋਏ ਰਾਸ਼ਟਰਪਤੀ ਵਿਚ, ਬੰਜਰ ਬਰਾਨੀ ਜ਼ਮੀਨ ਤੇ ਵਾਹ ਸੁਆਰ ਕੇ ਸਿੰਚਾਈ ਦੁਆਰਾ ਬੀਜੀ ਜ਼ਮੀਨ ਜੇਡਾ ਹੀ ਫ਼ਰਕ ਹੈ। ਹੋਰ ਫ਼ਰਕ ਕੋਈ ਨਹੀਂ।

ਅਨੇਕਾਂ ਕਿਸਾਨ ਧੁੱਪਾਂ ਵਿਚ ਡੰਗਰ ਕੁਟ ਰਹੇ ਹਨ, ਪਰ ਉਹਨਾਂ ਵਿਚੋਂ ਕਈ ਕਿਸਾਨ ਮੰਤਰੀ, ਡਾਕਟਰ ਤੇ ਪ੍ਰੋਫ਼ੈਸਰ ਬਣੇ ਹੋਏ ਹਨ, ਫ਼ਰਕ ਸਿਰਫ਼ ਵਿਦਿਆ ਦਾ ਹੈ।

ਬੇਕਾਰੀ ਦੂਰ ਕਰਨ ਤੇ ਸਭਿਅਕ ਹੋਣ ਲਈ ਪੜ੍ਹਾਈ ਜ਼ਰੂਰੀ ਹੈ। ਸਰਕਾਰ ਇਸ ਪਾਸੇ ਧਿਆਨ ਦੇਵੇ। ਰਿਆਇਆ ਦਾ ਹਰ ਇਕ ਮੈਂਬਰ ਪੜ੍ਹਿਆ ਹੋਇਆ ਹੋਵੇ।

ਸਮਾਜਕ ਰੁਚੀਆਂ ਰਖਣ ਵਾਲੇ ਲੋਕ ਇੱਕ ਜਹਾਦ ਖੜਾ ਕਰਨ! ਪ੍ਰਭਾਤ-ਫੇਰੀਆਂ, ਪਾਠਾਂ ਦੇ ਸਿਲਸਿਲਿਆਂ ਤੇ ਸਰਵਜਨਕ ਪ੍ਰਾਰਥਨਾਵਾਂ ਦੀ ਥਾਂ ਮੁਲਕ ਨੂੰ ਵਸੋਂ ਦੇ ਅਨੁਸਾਰ ਪ੍ਰਬੰਧ-ਯੋਗ ਖੰਡਾਂ ਵਿਚ ਵੰਡ ਲਿਆ ਜਾਏ। ਆਪੋ ਆਪਣੇ ਇਲਾਕੇ ਲਈ ਇਕ ਕੌਂਸਲ ਬਣਾਈ ਜਾਏ, ਤੇ ਇਹ ਕੌਂਸਲ ਪ੍ਰਬੰਧ ਕਰੇ ਕਿ ਘਟ ਤੋਂ ਘਟ ਨਿਰਧਾਰਤ ਸਮੇਂ ਵਿਚ ਕੋਈ ਅਨਪੜ੍ਹ ਬੰਦਾ ਨਾ ਰਹੇ। ਆਪੋ ਆਪਣੇ ਇਲਾਕੇ ਦੀ ਜਨ-ਗਣਨਾ ਕਰ ਕੇ ਰੀਕਾਰਡ ਮੁਕੰਮਲ ਕੀਤਾ ਜਾਏ। ਉਪਰੰਤ ਸੌ ਸੌ ਮਨੁੱਖਾਂ ਨੂੰ ਇੱਕ ਇੱਕ ਉਸਤਦ ਦੇ ਸਪੁਰਦ ਕੀਤਾ ਜਾਏ। ਇਹ ਉਸਤਾਦ ਆਪਣੀ ਜ਼ਿਮੇਵਾਰੀ ਹੇਠਲੇ ਵਿਅਕਤੀਆਂ ਨੂੰ ਪੰਜਾਂ ਵਰ੍ਹਿਆਂ ਵਿਚ ਲਿਖਣਾ ਪੜ੍ਹਨਾ ਚੰਗੀ ਤਰ੍ਹਾਂ ਸਿਖਾ ਦੇਣ। ਇਹ ਉਸਤਾਦ ਕੁਝ ਤੇ ਸਰਕਾਰ ਵਲੋਂ ਹੋਣ, ਤੇ ਬਾਕੀ ਲੋਕ-ਭਲਾਈ ਦੀਆਂ ਰੁਚੀਆਂ ਰਖਣ ਵਾਲੇ, ਆਪਣੇ

ਕੰਮ-ਕਾਜ ਵਿਚੋਂ ਕੁਝ ਸਮਾਂ ਕੱਢ ਸਕਣ ਵਾਲੇ, ਕੁਝ-ਵਕਤੀ ਸਹਾਇਕ ਹੋਣ।

ਇਹ ਕੰਮ ਇਸ ਜੋਸ਼ ਤੇ ਉਤਸ਼ਾਹ ਨਾਲ ਕੀਤਾ ਜਾਏ, ਜਿਸ ਨਾਲ ਕਿਸੇ ਮਜ਼੍ਹਬ ਦਾ ਪਰਚਾਰ ਹੁੰਦਾ ਹੈ।

ਇਹ ਕੋਈ ਔਖਾ ਕੰਮ ਨਹੀਂ, ਆਪੋ ਆਪਣੇ ਇਲਾਕੇ ਵਿਚ ਇਹਦੀ ਵਿਓਂਤ ਬਣਾਈ ਜਾ ਸਕਦੀ ਹੈ। ਤੇ ਇਸ ਨਾਲ ਬੇਰੁਜ਼ਗਾਰੀ ਵੀ ਕਿਸੇ ਹੱਦ ਤੱਕ ਘਟਾਈ ਜਾ ਸਕਦੀ ਹੈ। ਫ਼ਸਲ ਉਤੇ ਥੋੜ੍ਹਾ ਜਿੰਨਾ ਕਰ ਲਾ ਕੇ ਸਾਂਝੀ ਉਗਰਾਹੀ ਵੀ ਕੀਤੀ ਜਾ ਸਕਦੀ ਹੈ, ਜੇ ਕੋਈ ਸਥਾਨਕ ਵਿਓਂਤ ਇਲਾਕੇ ਦੇ ਲੋਕਾਂ ਦਾ ਯਕੀਨ ਹਾਸਲ ਕਰ ਸਕੇ।

ਏਸੇ ਵਿਓਂਤ ਨੂੰ ਸਮੂਹਕ ਉੱਨਤੀ ਦੀ ਵਿਓਂਤ ਵੀ ਬਣਾਇਆ ਜਾ ਸਕਦਾ ਹੈ।

## ਗ਼ਰੀਬੀ ਤੇ ਨੀਵੇਂ ਮਿਆਰ ਨੂੰ ਸਿਫ਼ਤ ਨਾ ਸਮਝਣਾ

ਗ਼ਰੀਬਾਂ ਨੂੰ ਅਮੀਰ ਬਣਾਨ ਦਾ ਜਤਨ ਹਰੇਕ ਸਰਕਾਰ ਤੇ ਮਨੁੱਖ-ਸਨੇਹੀ ਦਾ ਫ਼ਰਜ਼ ਹੈ। ਪਰ ਗ਼ਰੀਬੀ ਨੂੰ ਸਿਫ਼ਤ ਸਮਝਣ ਲੱਗ ਪੈਣਾ ਜਾਂ ਇਸ ਨੂੰ ਧਾਰਮਿਕ ਚਿੰਨ੍ਹ ਬਣਾ ਲੈਣਾ ਬੜਾ ਗ਼ਲਤ ਫ਼ਲਸਫ਼ਾ ਹੈ। ਆਰਥਕ ਗ਼ਰੀਬੀ ਆਤਮਕ ਗ਼ਰੀਬੀ ਨਾਲ ਬੜਾ ਸਿੱਧਾ ਸੰਬੰਧ ਰਖਦੀ ਹੈ। ਅਮੀਰੀ ਨੂੰ ਆਪਣੇ ਉਤੇ ਰੱਬ ਦੀ ਉਚੇਚੀ ਮਿਹਰ ਤੇ ਗ਼ਰੀਬੀ ਨੂੰ ਗ਼ਰੀਬਾਂ ਦੇ ਕਰਮਾਂ ਦੀ ਸਜ਼ਾ ਸਮਝ ਕੇ, ਗ਼ਰੀਬਾਂ ਨੂੰ ਪੁੰਨ ਜਾਂ ਸਵਾਬ ਦੇ ਨੁਕਤੇ ਤੋਂ ਦਾਨ ਦੇ ਛੱਡਣਾ, ਨਿਹਾਇਤ ਗ਼ਲਤ ਵਿਚਾਰ ਹੈ। ਇਹੀ ਵਿਚਾਰ ਗ਼ਰੀਬੀ ਦੀ ਬੁਨਿਆਦ ਹੈ।

ਅਮੀਰੀ ਜ਼ਿੰਦਗੀ ਦੀ ਕੁਦਰਤੀ ਲੋਚਨਾ ਹੈ। ਪਰ ਗੁਆਂਢ ਦੀ ਗ਼ਰੀਬੀ ਨਿੱਜੀ ਅਮੀਰੀ ਵਿਚ ਹਮੇਸ਼ਾਂ ਬਦਅਮਨੀ ਪੈਦਾ ਕਰਦੀ ਹੈ। ਇਸ ਲਈ ਜ਼ਿੰਦਗੀ ਦਾ ਆਰਥਕ ਆਦਰਸ਼ ਆਪਣੀ ਤੇ ਸਾਥੀਆਂ ਦੀ ਅਮੀਰੀ ਹੋਣਾ ਚਾਹੀਦਾ ਹੈ। ਪੁਰਾਣੇ ਖ਼ਿਆਲ ਅਜੇ ਵੀ ਸਾਡੇ ਦਿਮਾਗ਼ਾਂ ਵਿਚ ਦੋਚਿਤੀ ਜਿਹੀ ਪੈਦਾ ਕਰੀ ਰਖਦੇ ਹਨ, ਤੇ ਅਸੀਂ ਕਦੇ ਇਹ ਸਮਝ ਲੈਂਦੇ ਹਾਂ, ਕਿ ਗ਼ਰੀਬਾਂ ਦੀ ਹਮਦਰਦੀ ਇਸੇ ਵਿਚ ਹੈ ਕਿ ਅਸੀਂ ਵੀ ਉਨ੍ਹਾਂ ਵਾਂਗ ਨੀਵਾਂ ਮਿਆਰ ਰਖੀਏ। ਅਮੀਰਾਂ

ਦੇ ਨੀਵੇਂ ਮਿਆਰ ਨਾਲ ਗ਼ਰੀਬਾਂ ਦੀ ਗ਼ਰੀਬੀ ਵਧਦੀ ਹੈ। ਜੇ ਅਮੀਰ ਚੰਗੇ ਸਾਮਾਨ, ਚੰਗੇ ਘਰ, ਚੰਗੀ ਸਿਲਾਈ, ਚੰਗੀਆਂ ਜੁੱਤੀਆਂ ਨਾ ਵਰਤਣ ਤਾਂ ਉਨ੍ਹਾਂ ਦੇ ਗੁਆਂਢੀ ਉਹਨਾਂ ਦੀ ਅਮੀਰੀ ਵਿਚ ਕੋਈ ਹਿੱਸਾ ਨਹੀਂ ਪਾ ਸਕਣਗੇ। ਇਹ ਅਸੂਲ ਬਿਲਕੁਲ ਗ਼ਲਤ ਹੈ ਕਿ ਸੀਮਿਤ ਜਹੀ ਆਮਦਨ ਵਾਲਾ ਆਦਮੀ ਸਾਦੀ ਧੋਤੀ ਜਾਂ ਲੰਗੋਟੀ ਬੰਨ੍ਹ ਕੇ ਮਾਮੂਲੀ ਬਰਤਨਾਂ ਵਿਚ ਭੁੰਜੇ ਬਹਿ ਕੇ ਰੋਟੀ ਖਾ ਛੱਡੇ, ਤਿੰਨ-ਚੌਥਾਈ ਆਮਦਨ ਬਚਾ ਲਏ। ਇਸ ਤਿੰਨ-ਚੌਥਾਈ ਆਮਦਨ ਵਿਚੋਂ ਦਸਵੰਧ ਕਢ ਕੇ ਕਿਸੇ ਮੰਦਰ, ਮਸੀਤ, ਗਊਸ਼ਾਲਾ ਜਾਂ ਯਤੀਮਖ਼ਾਨੇ ਭੇਜ ਦੇਵੇ। ਇਸ ਤਰ੍ਹਾਂ ਦਾ ਦਸਵੰਧ ਮੁਲਕ ਵਿਚ ਗ਼ਰੀਬੀ ਵਧਾਂਦਾ ਹੈ। ਇਸ ਵੇਲੇ ਚੰਗਾ ਅਸੂਲ ਇਹ ਹੈ ਕਿ ਕੁਝ ਕੁ ਸੁਖੱਲੀ ਤਰ੍ਹਾਂ ਬਚਾਈ ਜਾ ਸਕਣ ਵਾਲੀ ਮਾਹਵਾਰੀ ਆਮਦਨ ਨਾਲ ਕਿਸੇ ਕੌਮੀ ਬੀਮਾ ਕੰਪਨੀ ਵਿਚ ਪਾਲਿਸੀ ਲੈ ਲਈ ਜਾਏ, ਤੇ ਬਾਕੀ ਆਮਦਨ ਖ਼ਰਚ ਕਰ ਕੇ ਚੰਗੇ ਦਰਜ਼ੀ, ਚੰਗੇ ਮੋਚੀ, ਚੰਗੇ ਤਰਖ਼ਾਣ ਆਦਿ ਪੈਦਾ ਕੀਤੇ ਜਾਣ। ਬਜਾਇ ਯਤੀਮਖ਼ਾਨਿਆਂ ਦੇ ਜੇਕਰ ਹੁਨਰ ਪੈਦਾ ਕੀਤਾ ਜਾਏ, ਤਾਂ ਕਿਸੇ ਨੂੰ ਸਾਡੇ ਦਸਵੰਧ ਦੀ ਲੋੜ ਨਾ ਰਹੇ।

ਜ਼ਿੰਦਗੀ ਦੇ ਮਿਆਰ ਦਾ ਮੁਲਕ ਦੀ ਖ਼ੁਸ਼ਹਾਲੀ ਉਤੇ ਬੜਾ ਅਸਰ ਹੁੰਦਾ ਹੈ। ਸਾਡਾ ਮਿਆਰ ਏਸੇ ਲਈ ਉੱਚਾ ਨਹੀਂ ਹੋ ਸਕਿਆ ਕਿ ਅਸੀਂ ਗ਼ਰੀਬੀ ਦੀ ਪੂਜਾ ਕਰਨ ਤੇ ਗ਼ਰੀਬੀ ਦੇ ਭਜਨ ਗਾਉਣ ਲੱਗ ਪੈਂਦੇ ਹਾਂ। ਗ਼ਰੀਬੀ ਇੱਕ ਘਾਟ ਹੈ। ਇਹ ਕਮਜ਼ੋਰੀ, ਕਮ-ਅਕਲੀ, ਕਮ-ਤਾਕਤੀ ਹੈ। ਇਸ ਦਾ ਇਹ ਅਰਥ ਨਹੀਂ ਕਿ ਗ਼ਰੀਬ ਸਾਡੀ ਸਹਾਇਤਾ ਦੇ ਹੱਕਦਾਰ ਨਹੀਂ। ਗ਼ਰੀਬ ਤੇ ਸਿਰਫ਼ ਸਾਡੇ ਗ਼ਲਤ ਪ੍ਰਚੱਲਤ ਕੀਤੇ ਫ਼ਲਸਫ਼ੇ ਦੇ ਸ਼ਿਕਾਰ ਹਨ — ਉਹ ਸਾਡੇ ਸਾਥੀ ਹਨ, ਅਸੀਂ ਉਹਨਾਂ ਦੀ ਗ਼ਰੀਬੀ ਨੂੰ ਦਾਨਾਂ ਨਾਲ ਚਿਰ-ਸਥਾਈ ਬਣਾ ਰਹੇ ਹਾਂ। ਗ਼ਰੀਬੀ ਨੂੰ ਜੇ ਔਗੁਣ ਮੰਨ ਲਿਆ ਜਾਏ ਤਾਂ ਗ਼ਰੀਬੀ ਬਿਲਕੁਲ ਘਟ ਜਾਏ।

ਸਾਨੂੰ ਲੋੜ ਹੈ, ਚੰਗੀਆਂ ਸੜਕਾਂ, ਚੰਗੀਆਂ ਸੁਆਰੀਆਂ, ਚੰਗਿਆਂ ਸਕੂਲਾਂ, ਚੰਗੇ ਘਰਾਂ, ਚੰਗੀਆਂ ਅਖ਼ਬਾਰਾਂ, ਚੰਗੀਆਂ ਮਸ਼ੀਨਾਂ, ਚੰਗੀਆਂ ਪਾਰਕਾਂ, ਚੰਗੇ ਬਾਜ਼ਾਰਾਂ, ਚੰਗੇ ਜਹਾਜ਼ਾਂ ਆਦਿ ਦੀ। ਇਹਨਾਂ ਬਿਨਾਂ ਅਸੀਂ ਕਿਸੇ ਗਿਣਤੀ ਵਿਚ ਨਹੀਂ ਆ ਸਕਦੇ। ਪਰ ਇਹ ਸ਼ੈਆਂ ਕੌਮੀ ਅਮੀਰੀ ਬਿਨਾਂ ਪੈਦਾ ਨਹੀਂ ਹੋ

ਸਕਦੀਆਂ। ਕੌਮੀ ਅਮੀਰੀ ਸ਼ਖ਼ਸੀ ਅਮੀਰੀ ਦਾ ਜੋੜ ਹੁੰਦਾ ਹੈ। ਤੇ ਜਿਥੇ ਗ਼ਰੀਬੀ ਨੂੰ ਮਜ਼੍ਹਬੀ ਸਤਿਕਾਰ ਮਿਲ ਸਕਦਾ ਹੋਵੇ ਉਥੋਂ ਗ਼ਰੀਬੀ ਦੂਰ ਨਹੀਂ ਹੋ ਸਕਦੀ। ਜਦ ਹਰੇਕ ਗ਼ਰੀਬ ਦੀ ਅੰਦਰਲੀ ਮੰਗ ਅਮੀਰ ਬਣਨਾ ਹੈ, ਤਾਂ ਗ਼ਰੀਬੀ ਨੂੰ ਵਡਿਆਣਾ ਝੂਠ ਹੈ। ਜਦ ਮੰਦਰ, ਮਸਜਿਦ, ਗੁਰਦਵਾਰੇ ਅਤੇ ਮਜ਼੍ਹਬੀ ਸੰਸਥਾਵਾਂ ਵੀ ਅਮੀਰ ਹੀ ਹੋਣ ਨਾਲ ਕਾਮਯਾਬ ਸਮਝੀਆਂ ਜਾਂਦੀਆਂ ਹਨ, ਤਾਂ ਅਮੀਰੀ ਨੂੰ ਕਾਮਯਾਬੀ ਦੀ ਸੂਚਨਾ ਸਮਝਣਾ ਗ਼ਲਤ ਨਹੀਂ ਹੋਵੇਗਾ।

ਅੰਤ ਵਿਚ ਮੈਂ ਇਹ ਸਾਫ਼ ਪਰਗਟ ਕਰਨਾ ਚਾਹੁੰਦਾ ਹਾਂ, ਕਿ ਅਮੀਰੀ ਤੋਂ ਮੇਰਾ ਭਾਵ ਉਸ ਪੁਰਾਤਨ ਅਮੀਰੀ ਤੋਂ ਨਹੀਂ, ਜਿਹੜੀ ਗ਼ਰੀਬਾਂ ਨੂੰ ਸਿਰਫ ਦਾਨ ਦੇਣ ਨਾਲ ਸੰਤੁਸ਼ਟ ਹੋ ਜਾਂਦੀ ਸੀ। ਮੇਰਾ ਭਾਵ ਇਹ ਹੈ ਕਿ ਜਿਹੜਾ ਅਮੀਰ, ਮੁਲਕ ਦੀ ਅਮੀਰੀ ਵਧਾਣ ਤੇ ਸਾਥੀਆਂ ਦੀ ਗ਼ਰੀਬੀ ਘਟਾਣ ਨੂੰ ਜੀਵਨ-ਮਨੋਰਥ ਨਹੀਂ ਸਮਝਦਾ, ਉਸ ਦਾ ਅਮੀਰੀ ਤੇ ਕਿਤੇ ਰਹੀ, ਜ਼ਿੰਦਗੀ ਉਤੇ ਵੀ ਕੋਈ ਹੱਕ ਨਹੀਂ। ਅਮੀਰੀ ਸਿਰਫ਼ ਇਸੇ ਲਈ ਪ੍ਰਵਾਨ ਹੋ ਸਕਦੀ ਹੈ ਕਿ ਇਹਦੇ ਨਾਲ ਚੰਗੀ ਸੇਵਾ ਕੀਤੀ ਜਾ ਸਕਦੀ ਹੈ, ਤੇ ਦੂਜਿਆਂ ਵਿਚ ਖ਼ੁਸ਼ੀ ਫੈਲਾਣ ਦੇ ਸਾਧਨ ਢੂੰਡੇ ਜਾ ਸਕਦੇ ਹਨ। ਐਸ਼ ਅਮੀਰੀ ਨਹੀਂ। ਐਸ਼ ਬੇਕਾਰੀ ਤੇ ਬੇ-ਮਨੋਰਥੀ ਹੈ। ਜਿਸ ਨੇ ਕੋਈ ਕੰਮ ਢੂੰਡ ਲਿਆ ਤੇ ਕੋਈ ਮਨੋਰਥ ਬਣਾ ਲਿਆ ਹੈ, ਉਸ ਨੂੰ ਐਸ਼ ਜ਼ਰਾ ਨਹੀਂ ਖਿੱਚ ਸਕਦੀ। ਉਹ ਸਿਰਫ ਸੇਵਾ ਕਰਨ ਦੇ ਸਾਰੇ ਸਾਮਾਨ ਚਾਹੁੰਦਾ ਹੈ, ਉਹ ਆਰਥਕ ਚਿੰਤਾਵਾਂ ਤੋਂ ਸੁਤੰਤਰ ਹੋਣਾ ਲੋੜਦਾ ਹੈ, ਉਹ ਬੇ-ਰੋਕ ਸੇਵਾ ਕਰ ਸਕਣ ਲਈ ਲੋੜੀਂਦਾ ਆਰਾਮ ਆਪਣੇ ਲਈ ਹਾਸਲ ਕਰਦਾ ਹੈ।

ਭਾਵੇਂ ਸਾਡੀ ਬੇਕਾਰੀ ਦੇ ਕਾਰਨਾਂ ਦੀ ਸੂਚੀ ਵਿਚ, ਸਾਡੀ ਇਸ ਸੋਚਣੀ ਨੂੰ ਪਿਛਲਾ ਨੰਬਰ ਦਿੱਤਾ ਗਿਆ ਹੈ, ਪਰ ਇਹ ਸਾਡੀ ਬੁਨਿਆਦੀ ਬੁਰਾਈ ਹੈ। ਜਿਸ ਵਿਚੋਂ ਸਾਡੀਆਂ ਸਾਰੀਆਂ ਊਣਤਾਈਆਂ ਪੈਦਾ ਹੋਈਆਂ ਹਨ। ਦ੍ਰਿਸ਼ਟੀਕੋਣ ਬਦਲਣ ਨਾਲ ਹੀ ਮੁਲਕ ਦੀ ਹਾਲਤ ਬਦਲ ਜਾਏਗੀ।

ਸਾਡਾ ਮੁਲਕ ਹੋਰ ਕੁਝ ਵੀ ਨਹੀਂ, ਸਿਰਫ ਸਾਡੇ ਖ਼ਿਆਲਾਂ ਤੇ ਸਾਡੀਆਂ ਆਸਾਂ ਦੀ ਤਸਵੀਰ ਹੈ। ਆਸਾਂ ਬਦਲ ਲਵੋ, ਇਹ ਤਸਵੀਰ ਬਦਲ ਜਾਵੇਗੀ।

ਸਾਡੀਆਂ ਆਸਾਂ ਇਹ ਹੋਣੀਆਂ ਚਾਹੀਦੀਆਂ ਹਨ, ਕਿ ਸਾਡੇ ਮੁਲਕ

ਵਿਚ ਗ਼ਰੀਬੀ ਦਾ ਨਾਂ ਨਾ ਹੋਵੇ। ਅਸੀਂ ਸੌ, ਦੋ ਸੌ ਨੂੰ ਰੱਬ ਦੀ ਮਿਹਰ ਨਾਲ ਅਮੀਰ ਤੇ ਹਜ਼ਾਰਾਂ ਲੱਖਾਂ ਨੂੰ ਮੁਹਤਾਜੀ ਵਿਚ ਰੁਲਦਿਆਂ ਨਹੀਂ ਵੇਖਣਾ ਚਾਹੁੰਦੇ। ਹਰ ਕਿਸੇ ਦਾ ਹੱਕ ਹੈ ਕਿ ਆਪਣੇ ਤੇ ਆਪਣੇ ਪਰਵਾਰ ਲਈ ਲੋੜੀਂਦੀ ਸਾਮਿੱਗਰੀ ਪ੍ਰਾਪਤ ਕਰ ਸਕੇ। ਉਹ ਨਜ਼ਾਮ ਨਾਕਸ ਹੈ ਜਿਥੇ ਥੋੜ੍ਹੇ ਅਮੀਰ ਤੇ ਬਹੁਤੇ ਮੁਹਤਾਜ ਹੋਣ।

ਇਹ ਲੇਖ ਮਜ਼ਦੂਰਾਂ, ਕਿਸਾਨਾਂ ਵਿਚ ਖ਼ੁਦਮੁਖ਼ਤਾਰ ਹੋਣ ਦੀ ਪ੍ਰੇਰਨ ਜਗਾਣ ਲਈ ਲਿਖਿਆ ਗਿਆ ਹੈ। ਅਸੀਂ ਮਜ਼ਦੂਰ ਤੇ ਕਿਸਾਨ ਹਮਦਰਦੀ ਤੇ ਤਰਸ ਦੇ ਚਾਹਵਾਨ ਨਹੀਂ, ਅਸੀਂ ਬਾ-ਇਜ਼ਤ ਤੇ ਬਾ-ਆਰਾਮ ਗੁਜ਼ਾਰੇ ਲਈ ਮੌਕੇ ਮੰਗਦੇ ਹਾਂ। ਗ਼ਰੀਬੀ ਦੀ ਪ੍ਰਸ਼ੰਸਾ ਦੇ ਗੀਤ ਸਿਰਫ਼ ਅਮੀਰ ਲੋਕਾਂ ਦੀ ਪ੍ਰੇਰਨਾ ਨਾਲ ਗ਼ਰੀਬਾਂ ਨੂੰ ਸੰਤੁਸ਼ਟ ਰਖਣ ਲਈ ਰਚੇ ਗਏ ਸਨ। ਅਸੀਂ ਅੱਜ ਗ਼ਰੀਬੀ ਤੋਂ ਗਿਲਾਨੀ ਤੇ ਗ਼ਰੀਬ ਰਹਿਣ ਤੋਂ ਇਨਕਾਰ ਕਰਦੇ ਹਾਂ।

# ਵਿਚਾਰ ਨਾਲ ਰੁਜ਼ਗਾਰ

ਜੇ ਅਸੀਂ ਬੜੇ ਗਹੁ ਨਾਲ ਵਿਚਾਰੀਏ ਤਾ ਸਾਨੂੰ ਯਕੀਨ ਹੋ ਜਾਏਗਾ ਕਿ ਰੁਜ਼ਗਾਰ ਵੀ ਵਿਚਾਰ ਦਾ ਹੀ ਇੱਕ ਨਤੀਜਾ ਹੈ। ਇਸ ਲਈ ਬੇਰੁਜ਼ਗਾਰੀ ਹੋਰ ਕੁਝ ਨਹੀਂ, ਸਿਰਫ਼ ਵਿਚਾਰ ਦੀ ਗ਼ਰੀਬੀ ਹੈ। ਜਿਥੇ ਸਭ ਲੋਕ ਰੁਜ਼ਗਾਰ ਵਾਲੇ ਹੋਣ, ਉਥੇ ਸਾਰੇ ਵਿਚਾਰ ਵਾਲੇ ਵੀ ਹੋਣਗੇ !

ਸਾਡੇ ਜੀਵਨ ਦੀ ਵੱਡੀ ਘਾਟ ਇਹ ਹੈ ਕਿ ਸਾਨੂੰ ਸ਼ੁਰੂ ਸ਼ੁਰੂ ਵਿਚ ਹੀ ਕੀਤੇ ਕਰਾਏ ਵਿਚਾਰ ਕਬੂਲ ਕਰਨ ਲਈ ਮਜਬੂਰ ਕੀਤਾ ਜਾਂਦਾ ਹੈ। ਇਹ ਮਜਬੂਰੀ ਹੌਲੀ ਹੌਲੀ ਆਦਤ ਬਣ ਜਾਂਦੀ ਹੈ। ਨਵਾਂ ਵਿਚਾਰ ਹੀ ਜ਼ਿੰਦਗੀ ਦੀ ਜ਼ਾਮਨੀ ਹੈ। ਜਿਸ ਮੁਲਕ ਵਿਚ ਪੁਰਾਣੇ ਵਿਚਾਰਾਂ ਨੂੰ ਮਜ਼੍ਹਬੀ ਅਕੀਦਤ ਦੀ ਪਦਵੀ ਦਿੱਤੀ ਜਾਏ, ਉਥੇ ਸਿੱਥਲਤਾ, ਦਲਿਦਰ, ਪਾਖੰਡ, ਬੇਰੁਜ਼ਗਾਰੀ ਪੈਦਾ ਹੋ ਜਾਣੇ ਅਵਸ਼ ਹਨ।

ਥੋੜ੍ਹੀ ਜਿੰਨੀ ਖੋਜ ਸਾਬਤ ਕਰ ਸਕਦੀ ਹੈ ਕਿ ਸਾਡੇ ਆਲੇ-ਦੁਆਲੇ ਬੇਅੰਤ ਰੁਜ਼ਗਾਰ ਖਿਲਰਿਆ ਪਿਆ ਹੁੰਦਾ ਹੈ। ਰੁਜ਼ਗਾਰ ਹੋਰ ਕੁਝ ਵੀ ਨਹੀਂ, ਸਿਰਫ਼ ਵਿਚਾਰ ਦਾ ਕੁਦਰਤ ਉਤੇ ਅਮਲ ਹੁੰਦਾ ਹੈ। ਥੋੜ੍ਹੇ ਜਿੰਨੇ ਆਦਮੀ ਅਮਰੀਕਨ ਧਰਤੀ ਉਤੇ ਜਾ ਵਸਦੇ ਹਨ। ਉਸ ਵੇਲੇ ਉਸ ਧਰਤੀ ਦੀ ਸਾਰੀ ਅਮੀਰੀ ਬੰਦ ਪਈ ਹੁੰਦੀ ਹੈ। ਵਿਚਾਰ ਹਰ ਨੁਕਰ ਕੋਨਾ ਫੋਲਦਾ ਤੇ ਦੌਲਤ ਢੂੰਡ ਕੇ ਆਪਣੇ ਕਬਜ਼ੇ ਵਿਚ ਲਿਆਉਂਦਾ ਹੈ। ਓੜਕ ਇਹ ਧਰਤੀ ਧਨ ਦਾ

ਭੰਡਾਰ ਬਣ ਜਾਂਦੀ ਹੈ। ਵਿਚਾਰ ਦੀ ਵਟੀ ਹੋਈ ਸ਼ਕਲ ਧਨ ਹੈ। ਧਨ ਤੇ ਰੁਜ਼ਗਾਰ ਕਿਤੋਂ ਬਾਹਰੋਂ ਨਹੀਂ ਆਉਂਦੇ, ਆਪਣੀ ਵਿਚਾਰ ਨਾਲ ਪੈਦਾ ਕੀਤੇ ਜਾਂਦੇ ਹਨ।

ਇਹੀ ਸਾਡਾ ਮੁਲਕ, ਜਿਸ ਵਿਚ ਅੱਜ ਅੱਧੇ ਕੁ ਆਦਮੀ ਲਗਭਗ ਬੇਰੁਜ਼ਗਾਰ ਹੀ ਆਖੇ ਜਾ ਸਕਦੇ ਹਨ, ਵਿਚਾਰ ਨਾਲ ਇਸ ਤਰ੍ਹਾਂ ਗਹਿਮਾ-ਗਹਿਮ ਕਰਨ ਲੱਗ ਪੈ ਸਕਦਾ ਹੈ ਕਿ ਏਥੇ ਵੀ ਸ਼ਹਿਰਾਂ ਪਿੰਡਾਂ ਵਿਚ ਟਰੈਮਾਂ ਤੇ ਜ਼ਮੀਨ-ਦੋਜ਼ ਰੇਲਾਂ ਚਲਦੀਆਂ ਹੋਣ। ਵਿਚਾਰ ਹਰਕਤ ਪੈਦਾ ਕਰਦਾ ਹੈ, ਹਰਕਤ ਸੁਆਰੀ ਮੰਗਦੀ ਹੈ, ਤੇ ਸੜਕਾਂ, ਰੇਲਾਂ, ਮੋਟਰਾਂ, ਜਹਾਜ਼ ਇਸ ਮੰਗ ਵਿਚੋਂ ਪੈਦਾ ਹੋ ਜਾਂਦੇ ਹਨ। ਬਿਨਾਂ ਮੰਗ ਪੈਦਾ ਹੋਣ ਦੇ ਕੋਈ ਵਿਕਾਸ ਨਹੀਂ ਹੁੰਦਾ।

ਬੇਰੁਜ਼ਗਾਰੀ ਦਾ ਇਲਾਜ ਵਿਚਾਰ ਨੂੰ ਸੁਤੰਤਰ ਕਰ ਦੇਣਾ ਹੈ। ਰੀਝਾਂ, ਉਮੰਗਾਂ, ਉਡਾਰੀਆਂ, ਹੋਣੀਆਂ ਉਤੋਂ ਰਸਮੀ ਕੈਦਾਂ ਹਟਾ ਲਈਆਂ ਜਾਣ, ਤੇ ਆਪਣੇ ਨੌਜਵਾਨਾਂ ਦਾ ਧਿਆਨ ਬੀਤੇ ਵਲੋਂ ਹਟਾ ਕੇ ਭਵਿਖ ਦੀ ਤਰਫ਼ ਲਾਇਆ ਜਾਏ, ਜੀਵਣ ਤੇ ਥੀਵਣ ਦੀ ਖੁੱਲ੍ਹ ਦਾ ਪਰਚਾਰ ਕੀਤਾ ਜਾਏ।

ਮਨ ਤੇ ਦਿਮਾਗ਼ ਸੁਤੰਤਰ ਹੁੰਦਿਆਂ ਹੀ ਜ਼ਿੰਦਗੀ ਦੇ ਬੇਲੋੜੇ ਸਹਿਮ ਉੱਡ ਜਾਣਗੇ ਤੇ ਜ਼ਿੰਦਗੀ ਦੇ ਸਵਾਲਾਂ ਦੇ ਕਈ ਹੱਲ ਦਿੱਸਣ ਲੱਗ ਪੈਣਗੇ। ਹਰ ਇੱਕ ਨੌਜਵਾਨ ਜੇ ਕੋਸ਼ਿਸ਼ ਕਰੇ ਤਾਂ ਆਪਣੇ ਲਈ ਰੁਜ਼ਗਾਰ ਲੱਭ ਸਕਦਾ ਹੈ, ਜੇ ਵਿਚਾਰ ਵਿਚ ਕੁਦਰਤੀ ਦਲੇਰੀ ਪੈਦਾ ਕੀਤੀ ਜਾ ਸਕੇ ਤਾਂ ਹੁਣ ਇਕ ਵੀ ਆਦਮੀ ਨੂੰ ਬੇਰੁਜ਼ਗਾਰ ਰਹਿਣ ਦੀ ਕੋਈ ਮਜਬੂਰੀ ਨਹੀਂ ਭਾਸੇਗੀ। ਭਾਵੇਂ ਤੁਸੀਂ ਪਿੰਡ ਵਿਚ ਹੋ, ਭਾਵੇਂ ਸ਼ਹਿਰ ਵਿਚ, ਤੁਹਾਡੇ ਲਈ ਰੁਜ਼ਗਾਰ ਪੈਦਾ ਹੋ ਸਕਦਾ ਹੈ। ਹੁਣ ਵੀ ਤੇ ਬੇਰੁਜ਼ਗਾਰ ਖਾਂਦੇ ਪਹਿਨਦੇ ਹੀ ਹਨ। ਗੁਜ਼ਾਰਾ ਤੇ ਹੁੰਦਾ ਈ ਹੈ, ਸਿਰਫ਼ ਰੁਜ਼ਗਾਰ ਲੱਭਣ ਦੀ ਅਕਲ ਨਹੀਂ ਆ ਸਕੀ, ਕਿਸੇ ਇੱਕ ਨੂੰ ਵੀ ਵਿਹਲਿਆਂ ਰਹਿਣ ਦੀ ਲੋੜ ਨਹੀਂ। ਗਹੁ ਨਾਲ ਆਲੇ-ਦੁਆਲੇ ਦਾ ਮੁਤਾਲਿਆ ਕਰੋ। ਪਰਲੋਕ ਦੀ ਚਿੰਤਾ ਛੱਡ ਕੇ ਇਸ ਲੋਕ ਨੂੰ ਸੁਹੇਲਾ ਬਣਾਨਾ ਆਪਣੀ ਧਾਰਨਾ ਬਣਾ ਲਵੋ। ਤੁਹਾਨੂੰ ਕੰਮ ਹੀ ਕੰਮ ਆਪਣੇ ਸੱਜੇ ਖੱਬੇ ਲੱਭਣਗੇ, ਏਨੇ ਕਿ ਤੁਸੀਂ ਸਾਰਿਆਂ ਨੂੰ ਕਰ ਨਹੀਂ ਸਕੋਗੇ। ਤੁਸਾਂ ਵੇਖਿਆ ਹੋਵੇਗਾ ਕਿ ਕਈ ਨਿਕੰਮੇ ਆਦਮੀਆਂ ਨੂੰ ਜਦੋਂ ਕੰਮ ਦਾ ਰਾਜ਼ ਲੱਭ ਪੈਂਦਾ

ਹੈ, ਤਾਂ ਉਹ ਏਡੇ ਵੱਡੇ ਵਪਾਰੀ ਹੋ ਜਾਂਦੇ ਹਨ, ਕਿ ਕੰਮ ਦਾ ਖਲਾਰਾ ਸਮੇਟਿਆ ਨਹੀਂ ਜਾ ਸਕਦਾ। ਕਦਮ ਕਦਮ ਉਤੇ ਕੋਈ ਨਾ ਕੋਈ ਵਿਹਾਰ ਦਿੱਸ ਪੈਂਦਾ ਹੈ।

ਉੱਨਤ ਦੇਸਾਂ ਵਿਚ ਨੌਜਵਾਨਾਂ ਦੀ ਰਹਿਬਰੀ ਲਈ ਕਈ ਭਾਂਤ ਦੀਆਂ ਸੰਸਥਾਵਾਂ ਬਣੀਆਂ ਹੋਈਆਂ ਹਨ। ਇਹ ਨੌਜਵਾਨਾਂ ਦੀਆਂ ਮਾਨਸਿਕ ਤੇ ਸਭਿਆਚਾਰਕ ਲੋੜਾਂ ਪੂਰੀਆਂ ਕਰਨ ਦਾ ਉਪਰਾਲਾ ਤਾਂ ਕਰਦੀਆਂ ਹੀ ਹਨ, ਪਰ ਨਾਲ ਹੀ ਉਹਨਾਂ ਦਾ ਇਹ ਉੱਦਮ ਹੁੰਦਾ ਹੈ ਕਿ ਉਹ ਨੌਜਵਾਨਾਂ ਨੂੰ ਰੁਜ਼ਗਾਰ ਢੂੰਡਣ ਵਿਚ ਤੇ ਉਹਨਾਂ ਵਲੋਂ ਨਵੇਂ ਤਜਰਬੇ ਤੇ ਨਵੇਂ ਖਿਆਲ ਪੇਸ਼ ਕੀਤੇ ਜਾਣ ਵਿਚ ਸਹਾਈ ਹੋਵਣ। ਪਰ ਇਹਦੇ ਨਾਲੋਂ ਵੀ ਵਧ ਉਹ ਇਸ ਸੰਬੰਧ ਵਿਚ ਨੌਜਵਾਨਾਂ ਵਲੋਂ ਆਪਣੀ ਰਾਏ ਤੇ ਸਲਾਹ ਦਿਤੇ ਜਾਣ ਦੇ ਮੌਕੇ ਪ੍ਰਧਾਨ ਕਰਦੀਆਂ ਹਨ। ਉਹ ਕਈ ਮੁਕਾਬਲੇ ਜਾਰੀ ਕਰਦੀਆਂ ਹਨ, ਜਿਨ੍ਹਾਂ ਦੀ ਮੰਗ ਹੁੰਦੀ ਹੈ ਕਿ ਹਰ ਕੋਈ ਨੌਜਵਾਨ ਰੁਜ਼ਗਾਰ ਢੂੰਡੇ ਤੇ ਨਵੇਂ ਤਜਰਬੇ ਤੇ ਨਵੇਂ ਖ਼ਿਆਲ ਪੇਸ਼ ਕਰੇ, ਤਾਂ ਜੋ ਇਹਨਾਂ ਵਿਚਾਰਾਂ ਦੀ ਪੁਣ-ਛਾਣ ਕਰ ਕੇ ਇਹਨਾਂ ਨੂੰ ਸਮੁੱਚੇ ਲਾਭ ਲਈ ਵਰਤਿਆ ਜਾ ਸਕੇ।

ਤੇ ਇਹਨਾਂ ਮੁਕਾਬਲਿਆਂ ਦੇ ਫਲ ਸਰੂਪ ਇਹ ਦੇਖਣ ਵਿਚ ਆਇਆ ਹੈ, ਕਿ ਸੈਂਕੜੇ ਨੌਜਵਾਨ ਇਹੋ ਜਹੇ ਹਨ, ਜਿਨ੍ਹਾਂ ਨੇ ਆਪਣੇ ਰੁਜ਼ਗਾਰ ਆਪ ਈਜਾਦ ਕੀਤੇ ਹਨ। ਆਪਣਾ ਰੁਜ਼ਗਾਰ ਵਿਚਾਰ ਸਕਣ ਲਈ ਕੋਈ ਕਿਸਮਤ ਨਹੀਂ ਲੋੜੀਂਦੀ। ਕਿਸੇ ਦਾ ਸੁਆਲ ਹੀ ਉਸ ਦਾ ਵਿਹਾਰ ਬਣ ਸਕਦਾ ਹੈ। ਕਿਸੇ ਦੇ ਗੁਆਂਢੀ ਦੀ ਕੋਈ ਲੋੜ ਕਿਸੇ ਨਵੇਂ ਰੁਜ਼ਗਾਰ ਵਲ ਇਸ਼ਾਰਾ ਕਰ ਸਕਦੀ ਹੈ। ਕਿਸੇ ਸਾਧਾਰਣ ਸੇਵਾ ਦਾ ਖ਼ਿਆਲ ਵੀ ਕਿਸੇ ਲਈ ਇਕ ਚੰਗੀ ਤਕਦੀਰ ਬਣ ਸਕਦਾ ਹੈ।

ਇਹੋ ਜਹੇ ਰੁਜ਼ਗਾਰ ਉਪਜਾਊ ਮੁਕਾਬਲਿਆਂ ਲਈ ਕਾਫ਼ੀ ਭਾਰੀ ਰਕਮ ਦੇ ਇਨਾਮ ਸਕੂਲਾਂ, ਸੰਸਥਾਵਾਂ ਤੇ ਹੋਰ ਸਹਾਇਕਾਂ ਵਲੋਂ ਐਲਾਨ ਕੀਤੇ ਜਾਂਦੇ ਹਨ। ਕਈ ਵੱਡੀਆਂ ਕੰਪਨੀਆਂ ਆਪੋ ਆਪਣੇ ਅਦਾਰਿਆਂ ਵਿਚ ਨਵੀਆਂ ਅਸਾਮੀਆਂ ਦੇਣ ਦਾ ਇਕਰਾਰ ਕਰਦੀਆਂ ਹਨ। ਕਈ ਇਨਾਮ ਨਕਦੀ ਵਿਚ ਦਿੱਤੇ ਜਾਂਦੇ ਹਨ ਤੇ ਕਈ ਆਸਾਮੀ ਦੀ ਸ਼ਕਲ ਵਿਚ।

ਇਹੋ ਜਹੇ ਪ੍ਰਚਲਤ ਹੋਏ ਮੁਕਾਬਲਿਆਂ ਵਿਚ ਭਾਗ ਲੈਣ ਵਾਲੇ ਲੜਕੇ ਲੜਕੀਆਂ ਵਿਚੋਂ ਕਈਆਂ ਨੇ ਇਸ ਮੁਕਾਬਲੇ ਦੇ ਦੁਰਾਨ ਵਿਚ ਰੁਜ਼ਗਾਰ ਈਜਾਦ ਕੀਤੇ ਹਨ, ਤੇ ਕਈ ਕੁਝ ਚਿਰ ਪਹਿਲੋਂ ਤੋਂ ਹੀ ਉਹਨਾਂ ਉਤੇ ਅਮਲ ਕਰ ਰਹੇ ਹਨ।

ਇਕ ਇਤਾਲਵੀ ਚਤੁਰ ਨੌਜਵਾਨ ਨੇ ਵੇਖਿਆ ਕਿ ਉਸ ਦੇ ਗੁਆਂਢ ਵਿਚ ਫੁੱਲਾਂ ਦਾ ਰਵਾਜ ਘਟ ਸੀ। ਉਸ ਨੇ ਛੋਟੇ ਛੋਟੇ ਲਕੜੀ ਦੇ ਬਕਸੇ ਪੁਰਾਣੀਆਂ ਪੇਟੀਆਂ ਦੀਆਂ ਫੱਟੀਆਂ ਨਾਲ ਬਣਾਏ, ਉਹਨਾਂ ਵਿਚ ਮਿੱਟੀ ਭਰ ਕੇ ਫੁੱਲ ਉਗਾਏ। ਇਹ ਬਕਸੇ ਉਹ ਘਰੋ ਘਰੀ ਲੈ ਜਾ ਕੇ ਵੇਚਦਾ ਤੇ ਇੱਕ ਬਕਸੇ ਦੇ ਉਹ ਕੁਝ ਕੁ ਰੁਪਈਏ ਲੈਂਦਾ। ਇਹ ਬਕਸੇ ਲੋਕ ਆਪਣੇ ਘਰਾਂ ਦੀਆਂ ਬਾਰੀਆਂ ਵਿਚ ਰਖਦੇ। ਫਿਰ ਇਹ ਉਸ ਦਾ ਵਪਾਰ ਬਣ ਗਿਆ, ਕਿਉਂਕਿ ਸਾਰੇ ਇਲਾਕੇ ਵਿਚ ਬਾਰੀਆਂ ਵਿਚ ਫੁੱਲਾਂ ਦੇ ਬਕਸੇ ਰੱਖਣ ਦਾ ਰਿਵਾਜ ਪੈ ਗਿਆ।

ਇਸੇ ਭਾਤ ਦੇ ਹੀ ਅਮਰੀਕਾ ਵਿਚ ਹੋਏ ਇਕ ਹੋਰ ਮੁਕਾਬਲੇ ਵਿਚ ਜਿਸ ਮੁੰਡੇ ਨੂੰ ਇਨਾਮ ਮਿਲਿਆ, ਉਸ ਨੇ ਘਰੋ ਘਰੀ ਜਾ ਕੇ ਬੂਟ ਪਾਲਿਸ਼ ਕਰਨ ਦੀ ਸੇਵਾ ਈਜਾਦ ਕੀਤੀ। ਉੱਨਤ ਦੇਸਾਂ ਵਿਚ ਆਪੀਂ ਬੂਟ ਪਾਲਿਸ਼ ਕਰਨ ਦਾ ਸਮਾਂ ਬਹੁਤਿਆਂ ਲੋਕਾਂ ਕੋਲ ਨਹੀਂ ਹੁੰਦਾ। ਨੌਕਰਾਂ ਦਾ ਵੀ ਉਥੇ ਰਵਾਜ ਨਹੀਂ। ਲੋਕ ਜਾਂ ਤੇ ਬਾਜ਼ਾਰ ਜਾ ਕੇ ਖੜੋਤੇ ਖੜੋਤੇ ਬੂਟ ਪਾਲਿਸ਼ ਕਰਾ ਲੈਂਦੇ ਹਨ, ਜਾਂ ਕੁਝ ਬੂਟ ਰੋਜ਼ਾਨਾ ਪਾਲਿਸ਼ ਲਈ ਦੇ ਆਉਂਦੇ ਤੇ ਕੁਝ ਲੈ ਆਉਂਦੇ ਹਨ। ਤਾਂ ਵੀ ਕਈਆਂ ਨੂੰ ਇੰਨਾ ਕਰਨਾ ਵੀ ਔਖਾ ਜਾਪਦਾ ਹੈ। ਸੋ ਇਸ ਮੁੰਡੇ ਨੇ ਘਰ ਘਰ ਜਾ ਕੇ ਪਾਲਿਸ਼ ਕਰਨ ਦਾ ਖ਼ਿਆਲ ਕੀਤਾ। ਪਿਛੋਂ ਉਸ ਨੂੰ ਇੱਕ-ਇੱਕ ਘਰ ਵਿਚੋਂ ਪੰਜ-ਪੰਜ ਜੋੜੇ ਲੱਭ ਜਾਣ ਲੱਗ ਪਏ ਤੇ ਉਹ ਕਾਲਜ ਜਾਣ ਤੋਂ ਪਹਿਲਾਂ ਕੁਝ ਕੁ ਕਮਾਈ ਕਰ ਲੈਂਦਾ।

ਇਹੋ ਜਹੀ ਹੀ ਭਾਂਤ ਦੇ ਮੁਕਾਬਲਿਆਂ ਸਦਕਾ, ਕਈ ਦੇਸਾਂ ਵਿਚ ਏਨੇ ਨਵੇਂ ਰੁਜ਼ਗਾਰ ਪੈਦਾ ਕੀਤੇ ਜਾ ਚੁੱਕੇ ਹਨ ਕਿ ਕਈ ਬੇਰੁਜ਼ਗਾਰ ਨੌਜਵਾਨ ਸਾਲਾਂ ਲਈ ਰੁਝੇ ਰਹਿ ਸਕਦੇ ਹਨ।

ਕੋਈ ਰੁਜ਼ਗਾਰ ਢੂੰਡਣ ਦੇ ਚਾਹਵਾਨ, ਦੰਦਾਂ ਦੀ ਡਾਕਟਰੀ ਦੇ ਕਾਲਜ

ਵਿਚ ਪੜ੍ਹਦੇ ਇੱਕ ਪਤਲੇ ਜਿਹੇ ਮੁੰਡੇ ਨੇ ਆਪਣੇ ਘਰ ਵਿਚ ਵੇਖਿਆ ਕਿ ਚਮਚੇ, ਛੁਰੀਆਂ ਤੇ ਚਾਂਦੀ ਦੇ ਬਰਤਨਾਂ ਨੂੰ ਸਾਫ਼ ਰਖਣ ਲਈ ਉਹਦੀ ਮਾਂ ਨੂੰ ਕਾਫ਼ੀ ਖੇਚਲ ਰਹਿੰਦੀ ਸੀ। ਇਸ ਤੋਂ ਉਤਸ਼ਾਹਤ ਹੋ ਕੇ ਉਸ ਨੇ ਧਾਤ ਦੀਆਂ ਵਸਤਾਂ ਧੋਣ ਦੀ ਦੁਕਾਨ ਖੋਲ੍ਹ ਲਈ। ਕਿਸ਼ਤਾਂ ਉਤੇ ਇੱਕ ਮਸ਼ੀਨ ਲੈ ਆਂਦੀ, ਫਿਰ ਉਹ ਹੋਟਲਾਂ ਤੇ ਘਰਾਂ ਵਿਚੋਂ ਬਰਤਨ ਆਦਿ ਲੈ ਆਉਂਦਾ ਤੇ ਦੂਜੇ ਦਿਨ ਸਾਫ਼ ਕਰ ਕੇ ਦੇ ਜਾਂਦਾ।

ਇੱਕ ਸ਼ਹਿਰ ਵਿਚ ਦੋ ਮੁੰਡੇ ਜੇਬ-ਖ਼ਰਚ ਲਈ ਆਪਣੇ ਗੁਆਂਢੀਆਂ ਦੇ ਸੁਨੇਹੇ ਪਹੁੰਚਾਣ ਦੀ ਸੇਵਾ ਕਰਦੇ ਹੁੰਦੇ ਸਨ। ਉਨ੍ਹਾਂ ਨੇ ਸੋਚਿਆ, 'ਜੇ ਸਾਡੇ ਗੁਆਂਢੀਆਂ ਨੂੰ ਸਾਡੀ ਲੋੜ ਪੈ ਸਕਦੀ ਹੈ, ਤਾਂ ਸੌਦਾਗਰਾਂ ਦੁਕਾਨਦਾਰਾਂ ਨੂੰ ਵਧੇਰੇ ਲੋੜ ਹੁੰਦੀ ਹੋਵੇਗੀ।' ਉਹਨਾਂ ਇੱਕ 'ਦੁਕਾਨਦਾਰਾਂ ਦੀ ਸੇਵਾ ਲਈ ਦਫ਼ਤਰ' ਖੋਲ੍ਹ ਲਿਆ। ਜਦੋਂ ਉਹਨਾਂ ਕੋਲ ਕੁਝ ਰਕਮ ਜਮ੍ਹਾਂ ਹੋ ਗਈ ਤਾਂ ਉਹਨਾਂ ਮੀਮੀਓ-ਗਰਾਫ਼ ਮਸ਼ੀਨ ਖ਼ਰੀਦ ਕੇ ਹਰੇਕ ਸੁਨੇਹਾ ਵੰਡਦਿਆਂ ਸਮੇਂ ਆਪਣਾ ਇੱਕ-ਇੱਕ ਇਸ਼ਤਿਹਾਰ ਵੀ ਦੇਣਾ ਸ਼ੁਰੂ ਕਰ ਦਿੱਤਾ।

ਫਿਰ ਉਹਨਾਂ ਕੋਲ ਦਸ ਮੁੰਡਿਆਂ ਦਾ ਸਟਾਫ਼ ਹੋ ਗਿਆ। ਦਸਾਂ ਕੋਲ ਬਾਈਸਿਕਲ ਸਨ। ਜਿਹੜਾ ਸੁਨੇਹਾ ਜਿਥੇ ਵੀ ਭੇਜਣਾ ਹੋਵੇ, ਇਕ ਬੱਧਾ ਨਿਰਖ· ਲੈ ਕੇ ਪਹੁੰਚਾਇਆ ਜਾਂਦਾ। ਰਕਮਾਂ ਵਸੂਲ ਕੇ ਦੇਣ ਵਾਲੇ ਪਾਰਸਲ ਵੀ ਇਹ ਲੈ ਜਾਂਦੇ ਤੇ ਰੁਪਈਏ ਉਗਰਾਹ ਕੇ ਲਿਆਉਂਦੇ, ਪਰ ਕੋਈ ਵਾਧੂ ਸੇਵਾ-ਮੁੱਲ ਉਤੇ ਨਹੀਂ। ਫ਼ਰਜ਼ ਕਰ ਲਵੋ ਕਿਸੇ ਸੌਦੇ ਦਾ ਇਸ਼ਤਿਹਾਰ ਅਖ਼ਬਾਰ ਵਿਚ ਕਿਸੇ ਸੰਜਮੀ ਸੁਆਣੀ ਨੇ ਕਦੇ ਵੇਖਿਆ ਹੈ। ਸੇਵਾ-ਦਫ਼ਤਰ ਤੁਰਤ ਉਹ ਸੌਦਾ ਉਸ ਲਈ ਖਰੀਦ ਲਿਆ ਸਕਦਾ ਹੈ। ਇਸ ਸੂਰਤ ਵਿਚ ਇਸ ਸੇਵਾ ਲਈ ਨਿਰਧਾਰਤ ਨਿਰਖ ਦਾ ਅੱਧ ਬਾਈਸਿਕਲ ਵਾਲੇ ਨੂੰ ਦਿੱਤਾ ਜਾਵੇਗਾ ਤੇ ਅੱਧ ਵਿਹਾਰ ਨੂੰ ਚਲਾਣ ਵਾਲੇ ਆਗੂ ਲਈ ਰਖਿਆ ਜਾਵੇਗਾ। ਇਸ ਤਰ੍ਹਾਂ ਹਰੇਕ ਮੁੰਡੇ ਕੋਲ ਜੇਬ-ਖ਼ਰਚ ਲਈ ਚੋਖੀ ਰਕਮ ਹੋ ਜਾਵੇਗੀ ਤੇ ਸੇਵਾ-ਦਫ਼ਤਰ ਚਲਾਣ ਵਾਲੇ ਦੋਹਾਂ ਮੁੰਡਿਆਂ ਨੂੰ ਉਹਨਾਂ ਨਾਲੋਂ ਤਿਗਣੀ ਆਮਦਨ।

ਇੱਕ ਮੁੰਡਾ ਆਪਣੀ ਮਾਂ ਦੀ ਕਪੜੇ ਧੋਣ ਦੀ ਦੁਕਾਨ ਵਿਚ ਮਦਦ ਕਰਿਆ ਕਰਦਾ ਸੀ। ਉਸ ਨੂੰ ਵਡੇਰੀ ਲਾਂਡਰੀ ਦਾ ਖਿਆਲ ਆਇਆ, ਪਰ

ਸਰਮਾਇਆ ਲੋੜੀਂਦਾ ਸੀ। ਸਰਮਾਏ ਲਈ ਉਸ ਇੱਕ ਤਜਵੀਜ਼ ਬਣਾਈ। ਗੱਤੇ ਦੀਆਂ ਉਕਰੇਵੀਆਂ ਅੱਖਰ-ਪੱਟੀਆਂ ਉਸ ਕੱਟੀਆਂ, ਫ਼ਾਸਫੋਰਸ ਵਾਲੇ ਰੋਗਨ ਦਾ ਡੱਬਾ ਖ਼ਰੀਦਿਆ, ਤੇ ਗੁਆਂਢੀਆਂ ਦੇ ਘਰੀਂ ਜਾ ਕੇ ਸਮਝਾਇਆ ਕਿ ਰਾਤ ਦੇ ਹਨੇਰੇ ਵਿਚ ਉਹਨਾਂ ਦੇ ਘਰਾਂ ਦੇ ਨੰਬਰ ਵਿਖਾਈ ਨਹੀਂ ਦੇਂਦੇ, ਇਸ ਲਈ ਫਾਸਫੋਰਸ ਵਾਲੇ ਰੋਗਨ ਨਾਲ ਰੰਗੇ ਜਾਣੇ ਚਾਹੀਦੇ ਹਨ। ਇਹ ਖ਼ਿਆਲ ਪ੍ਰਵਾਨ ਹੋ ਗਿਆ, ਤੇ ਇਸ ਮੁੰਡੇ ਨੇ ਥੋੜ੍ਹੇ ਚਿਰ ਵਿਚ ਹੀ ਓਨੀ ਕੁ ਰਕਮ ਇਕੱਠੀ ਕਰ ਲਈ ਜਿੰਨੀ ਨਾਲ ਉਸ ਸ਼ਹਿਰ ਦੀਆਂ ਟਰੈਮ ਗੱਡੀਆਂ ਦੀਆਂ ਟਿਕਟਾਂ ਇਕੱਠੀਆਂ ਖ਼ਰੀਦਣ ਉਤੇ ਪੰਦਰਾਂ ਫ਼ੀ ਸਦੀ ਰਿਆਇਤ ਮਿਲਦੀ ਹੈ। ਇਸ ਮੁੰਡੇ ਨੇ ਇਹ ਟਿਕਟਾਂ ਖ਼ਰੀਦ ਲਈਆਂ ਤੇ ਇੱਕ ਭੀੜ ਵਾਲੇ ਹਿੱਸੇ ਵਿਚ ਇੱਕ ਥਾਵੇਂ ਇਹਨਾਂ ਦੀ ਵਿਕਰੀ ਦਾ ਫੱਟਾ ਲਾ ਲਿਆ। ਹਰੇਕ ਟਿਕਟ ਉਤੇ ਉਹਨੂੰ ਪੰਦਰਾਂ ਫੀ ਸਦੀ ਪੈਸੇ ਬਚ ਜਾਂਦੇ, ਅਤੇ ਇਸ ਤਰ੍ਹਾਂ ਟਿਕਟਾਂ ਵੇਚ ਵੇਚ, ਉਹ ਹਰ ਰੋਜ਼ ਇੱਕ ਗਿਣਨ-ਜੋਗੀ ਆਮਦਨ ਕਰ ਲੈਂਦਾ, ਤੇ ਬੈਂਕ ਵਿਚ ਵੀ ਉਸ ਦੀ ਕਾਫ਼ੀ ਰਕਮ ਜਮ੍ਹਾਂ ਹੋ ਗਈ। ਇਹ ਮੁੰਡਾ ਪੜ੍ਹਦਾ ਵੀ ਰਿਹਾ।

ਸੰਯੁਕਤ ਰਾਜ ਅਮ੍ਰੀਕਾ ਦੇ ਸ਼ਿਕਾਗੋ ਸ਼ਹਿਰ ਦੇ ਇਕ ਸਿਆਣੇ ਮੁੰਡੇ ਨੇ ਵੇਖਿਆ ਕਿ ਵਿਦਿਆਰਥੀ ਤੇ ਕਲੱਬਾਂ ਦੇ ਮੈਂਬਰ ਸੈਂਕੜੇ ਯਾਤਰਾਵਾਂ ਕਰਦੇ ਹਨ। ਉਸ ਨੇ ਆਪਣੇ ਸਕੂਲ ਵਿਚ ਇੱਕ ਸਫ਼ਰ-ਏਜੰਸੀ ਖੋਲ੍ਹ ਦਿੱਤੀ। ਇਸ ਸਫ਼ਰ-ਏਜੰਸੀ ਦਾ ਕੰਮ ਸੀ, ਛੁੱਟੀਆਂ ਜਾਣ ਵਾਲਿਆਂ ਲਈ ਤੇ ਬਨਸਪਤ-ਵਿਗਿਆਨ ਵਿਭਾਗ ਦੇ ਦੌਰਿਆਂ ਲਈ ਟਿਕਟਾਂ ਖ਼ਰੀਦਣੀਆਂ ਤੇ ਹੋਰ ਬੰਦੋਬਸਤ ਕਰਨਾ। ਜਦੋਂ ਇਸ ਮੁੰਡੇ ਦਾ ਸਕੂਲ ਖ਼ਤਮ ਹੋਇਆ ਤਾਂ ਇੱਕ ਸਫ਼ਰ-ਕੰਪਨੀ ਨੇ ਉਸ ਨੂੰ ਨੌਕਰੀ ਦੇ ਦਿੱਤੀ, ਕਿਉਂਕਿ ਉਸ ਨੇ ਤਜਰਬਾ ਹਾਸਲ ਕਰ ਲਿਆ ਹੋਇਆ ਸੀ।

ਇੱਕ ਮੁੰਡੇ ਨੇ ਅਨੋਖਾ ਹੀ ਕੰਮ ਈਜਾਦ ਕੀਤਾ। ਉਹ ਆਪਣੇ ਸ਼ਹਿਰ ਵਿਚ ਲੋਕਾਂ ਦੇ ਘਰਾਂ ਦਾ ਮੁਲਾਹਜ਼ਾ ਕਰਦਾ ਰਹਿੰਦਾ। ਜਿਸ ਘਰ ਤੋਂ ਪ੍ਰਤੀਤ ਹੋਵੇ ਕਿ ਮਾਲਕ ਨੇ ਉਸ ਦੇ ਬਣਾਨ ਵਿਚ ਕੋਈ ਖ਼ੁਸ਼ੀ ਲਈ ਹੈ, ਤੇ ਰਖਣ ਵਿਚ ਉਸ ਨੂੰ ਮਾਣ ਹੈ, ਉਸ ਘਰ ਦੀ ਉਹ ਫ਼ੋਟੋ ਲੈਂਦਾ। ਉਹ ਦੋ ਦਰਜਨਾਂ ਫ਼ੋਟੋ ਰੋਜ਼ਾਨਾ ਲੈਂਦਾ। ਇਹਨਾਂ ਫ਼ੋਟੋਆਂ ਨੂੰ ਉਹ ਆਪ ਹੀ ਧੋਂਦਾ ਤੇ ਗੱਤੇ ਉਤੇ

ਲਾਂਦਾ, ਤੇ ਸ਼ਾਮ ਨੂੰ, ਜਦੋਂ ਉਸ ਦਾ ਖ਼ਿਆਲ ਹੋਵੇ ਕਿ ਮਾਲਕ ਘਰ ਹੋਣਗੇ, ਉਹ ਘਰੋ-ਘਰੀ ਜਾਂਦਾ। ਉਹਦੀਆਂ ਪਹਿਲੇ ਮਹੀਨੇ ਹੀ ਚਾਲ੍ਹੀ ਫ਼ੀ ਸਦੀ ਤੋਂ ਵਧ ਤਸਵੀਰਾਂ ਵਿੱਕ ਗਈਆਂ। ਤੇ ਜੇਬ-ਖ਼ਰਚ ਲਈ ਚੰਗੀ ਸਹਾਇਕ ਰਕਮ ਵੀ ਉਸ ਬਣਾ ਲਈ। ਜਿਸ ਨੇ ਮਕਾਨ ਰੀਝ ਨਾਲ ਬਣਾਇਆ ਹੋਵੇ, ਉਹ ਜ਼ਰੂਰ ਹੀ ਤਸਵੀਰ ਖ਼ਰੀਦ ਲੈਂਦਾ ਹੈ।

ਇਕ ਮੁੰਡੇ ਨੇ ਗੁਟ ਨਾਲ ਲਾਣ ਵਾਲੀਆਂ ਘੜੀਆਂ ਉਤੇ ਲਾਉਣ ਲਈ ਪਾਰਦਰਸ਼ਕ ਰਬੜ ਈਜਾਦ ਕੀਤਾ। ਭਾਂਡੇ ਸਾਫ਼ ਕਰਨ ਲੱਗਿਆਂ, ਤਰਨ ਲਗਿਆਂ, ਬਾਗ਼ ਵਿਚ ਕੰਮ ਕਰਨ ਲਗਿਆਂ, ਕਈ ਵਾਰੀ ਘੜੀ ਉਤਾਰਨੀ ਯਾਦ ਨਹੀਂ ਰਹਿੰਦੀ ਤੇ ਖ਼ਰਾਬ ਹੋ ਜਾਂਦੀ ਹੈ।

ਇੱਕ ਮੁੰਡੇ ਨੇ ਨਵਾਂ ਟੀ ਮੁਕੋਅਰ, ਦੂਜੇ ਨੇ ਕਾਗ਼ਜ਼ ਥਾਂ ਸਿਰ ਰਖਣ ਵਾਲਾ ਪਿੰਨ, ਤੀਜੇ ਨੇ ਰਸੋਈ ਦੀਆਂ ਨਾਲੀਆਂ ਸਾਫ਼ ਰਖਣ ਦਾ ਢੰਗ। ਇਕ ਕੁੜੀ ਨੇ ਇਹੋ ਜਿਹੀ ਪੌੜੀ ਬਣਾਈ ਜਿਹੜੀ ਅਪੱਧਰੀ ਥਾਂ ਉਤੇ ਵੀ ਠੀਕ ਟਿਕਾਈ ਜਾ ਸਕਦੀ ਸੀ, ਇਸ ਪੌੜੀ ਦੀ ਇੱਕ ਲੱਤ ਛੋਟੀ ਵੱਡੀ ਕੀਤੀ ਜਾ ਸਕਦੀ ਸੀ। ਇੱਕ ਮੁੰਡੇ ਨੇ ਗਰਮੀਆਂ ਵਿਚ ਮੋਟਰ ਕਾਰਾਂ ਨੂੰ ਠੰਡਿਆਂ ਰਖਣ ਦੀ ਜਾਚ ਕੱਢੀ। ਖ਼ੁਸ਼ਕ ਬਰਫ਼ ਦੀ ਵਰਤੋਂ ਨਾਲ ਇਹ ਮਨੋਰਥ ਹਲ ਕੀਤਾ ਗਿਆ।

ਕੁਝ ਮੁੰਡਿਆਂ ਨੇ ਸ਼ਿਕਾਗੋ ਸ਼ਹਿਰ ਦੇ ਇੱਕ ਹਾਈ ਸਕੂਲ ਦੇ ਕੋਲ ਇੱਕ ਥਾਂ ਕਰਾਏ ਉਤੇ ਲੈ ਕੇ, ਫ਼ੀ ਬਾਈਸਿਕਲ ਬੜਾ ਥੋੜ੍ਹਾ ਜਿਹਾ ਮੁੱਲ ਲੈ ਕੇ ਰਖਵਾਲੀ ਦੀ ਸੇਵਾ ਜਾਰੀ ਕਰ ਦਿੱਤੀ। ਉਹਨਾਂ ਕੋਲ ਇੱਕ ਸੌ ਬਾਈਸਿਕਲ ਰੋਜ਼ ਰਖਣ ਲਈ ਆ ਜਾਂਦੇ। ਇੱਕ ਲੜਕੀ ਨੇ ਬੀਮਾਰਾਂ ਤੇ ਬੀਮਾਰੀ ਤੋਂ ਬਾਜੀ ਹੋਇਆਂ ਕਮਜ਼ੋਰਾਂ ਲਈ ਨਰੋਏ, ਸਾਦੇ ਤੇ ਸੁਆਦਲੇ ਦੁਪਹਿਰ ਦੇ ਖਾਣੇ ਬਣਾਨੇ ਸ਼ੁਰੂ ਕਰ ਦਿੱਤੇ। ਇਹ ਚੀਜ਼ਾਂ ਇਹ ਕੁੜੀ ਤਿਆਰ ਕਰ ਕੇ ਉਹਨਾਂ ਦੇ ਘਰ ਲੈ ਜਾਂਦੀ ਸੀ। ਇਕ ਮੁੰਡੇ ਨੇ ਕਮਜ਼ੋਰ ਅੱਖਾਂ ਵਾਲਿਆਂ ਤੇ ਬਿਸਤਰੇ ਉਤੋਂ ਉਠ ਨਾ ਸਕਣ ਵਾਲਿਆਂ ਲਈ ਪੜ੍ਹਨ-ਸੇਵਾ ਜਾਰੀ ਕੀਤੀ। ਜੋ ਕੁਝ ਵੀ ਕਿਸੇ ਨੇ ਸੁਣਨਾ ਹੋਵੇ — ਅਖ਼ਬਾਰ, ਰਿਸਾਲਾ, ਕਿਤਾਬ — ਇਹ ਸੁਣਾਂਦਾ, ਤੇ ਮਿਥੀ ਹੋਈ ਫ਼ੀ ਘੰਟਾ ਉਜਰਤ ਲੈਂਦਾ।

ਬੁੱਢੇਰੀ ਨਸਲ, ਤੇ ਜਵਾਨ ਪੀੜ੍ਹੀ ਵੀ ਕਈ ਵਾਰ, ਔਖੇ ਵਕਤਾਂ 'ਤੇ ਰੁਜ਼ਗਾਰ

ਵਲੋਂ ਬੇਯਕੀਨੀ ਦੀਆਂ ਗੱਲਾਂ ਕਰਦੀ ਹੈ। ਪਰ ਰੁਜ਼ਗਾਰ ਕਿਸੇ ਦਾ ਵੀ ਪੂਰੀ ਤਰ੍ਹਾਂ ਯਕੀਨੀ ਨਹੀਂ ਹੋਣਾ ਚਾਹੀਦਾ। ਉੱਨਤ ਦੇਸ਼ਾਂ ਵਿਚ ਨੌਜਵਾਨ ਦੀ ਅਕਲ ਇਸੇ ਬੇਯਕੀਨੀ ਨੇ ਵਧਾਈ ਹੈ। ਜਿਸ ਨੂੰ ਬਣੇ ਬਣਾਏ ਰੁਜ਼ਗਾਰ ਦਾ ਯਕੀਨ ਹੋਵੇ, ਉਸ ਵਿਚ ਉਤਸ਼ਾਹ ਸਿਖਰ ਤਕ ਨਹੀਂ ਪਹੁੰਚਦਾ। ਇਸੇ ਲਈ ਉਹਨਾਂ ਨੌਜਵਾਨਾਂ ਵਿਚ ਸਾਹਸੀ ਕੰਮ ਕਰਨ ਦੀ ਰੁਹ ਵਧੇਰੇ ਹੁੰਦੀ ਹੈ, ਜਿਨ੍ਹਾਂ ਨੂੰ ਆਪਣਾ ਰੁਜ਼ਗਾਰ ਆਪ ਢੂੰਡਣਾ ਜਾਂ ਬਣਾਨਾ ਪੈਂਦਾ ਹੈ। ਤੇ ਰੁਜ਼ਗਾਰ ਉਪਜਾਊ ਮੁਕਾਬਲੇ ਕਰਾਏ ਵੀ ਇਸੇ ਆਸ਼ੇ ਨਾਲ ਜਾਂਦੇ ਹਨ।

ਰੇਡੀਓ ਰਾਹੀਂ, ਲੈਕਚਰਾਂ ਨਾਲ, ਪੈਂਫਲਿਟਾਂ ਤੇ ਅਖ਼ਬਾਰਾਂ ਰਾਹੀਂ ਨੌਜਵਾਨ ਨੂੰ ਇਹ ਸਲਾਹ ਦਿੱਤੀ ਜਾਣੀ ਚਾਹੀਦੀ ਹੈ, ਕਿ —

> "ਆਪਣੇ ਗੁਆਂਢ ਦਾ ਮੁਤਾਲਿਆ ਕਰੋ। ਉਹਨਾਂ ਲੋਕਾਂ ਦੀਆਂ ਆਦਤਾਂ ਦਾ ਮੁਤਾਲਿਆ ਕਰੋ, ਜਿਹੜੇ ਤੁਹਾਡੇ ਨੇੜੇ ਰਹਿੰਦੇ ਹਨ। ਉਹਨਾਂ ਸੇਵਾਵਾਂ ਉਤੇ ਧਿਆਨ ਦਿਓ ਜਿਹੜੀਆਂ ਘਰਾਂ, ਦੁਕਾਨਾਂ, ਗਲੀਆਂ ਦੀ ਖ਼ੂਬਸੂਰਤੀ, ਆਰਾਮ ਤੇ ਹਿਫ਼ਾਜ਼ਤ ਵਧਾ ਸਕਦੀਆਂ ਹਨ। ਆਪਣੇ ਖ਼ਿਆਲ ਬਣਾਓ ਤੇ ਕਿਤਾਬਾਂ ਪੜ੍ਹ ਕੇ ਉਹਨਾਂ ਨੂੰ ਵਧਾਓ। ਫੇਰ ਉਹਨਾਂ ਉਤੇ ਤਜਰਬਾ ਕਰੋ। ਇਸ ਤਰ੍ਹਾਂ ਵਿਚਾਰ ਕਰ ਕੇ ਤੁਸੀਂ ਆਪਣਾ ਰੁਜ਼ਗਾਰ ਲੱਭ ਲਵੋਗੇ, ਫੇਰ ਤੁਸੀਂ ਆਪਣੇ ਅਫ਼ਸਰ ਆਪ ਹੋਵੋਗੇ ਤੇ ਤੁਹਾਨੂੰ ਕੋਈ ਕੱਢ ਨਹੀਂ ਸਕੇਗਾ।"

# ਮੇਲੇ

## ਘਰ ਤੇ ਕੌਮ ਉਸਾਰਨ ਤੇ ਵਧੀਆ ਵਸੀਲੇ

ਚੰਗੇਰਾ ਘਰ ਤੇ ਚੰਗੇਰੀ ਪੈਦਾਵਾਰ ਅੱਜ ਸਿਆਣੀ ਦੁਨੀਆ ਦਾ ਹੋਕਾ ਹੈ। ਕਿਉਂਕਿ ਇਹ ਪਛਾਣ ਲਿਆ ਗਿਆ ਹੈ ਕਿ ਚੰਗੇਰਾ ਘਰ ਤੇ ਚੰਗੇਰੀ ਪੈਦਾਵਾਰ, ਚੰਗੇਰਾ ਅਖਲਾਕ ਪੈਦਾ ਕਰਦੇ ਹਨ। ਤੇ ਚੰਗੇਰਾ ਅਖ਼ਲਾਕ ਅੱਜ ਜ਼ਿੰਦਗੀ ਦੇ ਅਤਿ ਉੱਚੇ ਸੁਆਦਾਂ ਵਿਚੋਂ ਗਿਣਿਆ ਜਾ ਰਿਹਾ ਹੈ।

ਜ਼ਿੰਦਗੀ ਨਾਲੋਂ ਨਿਖੜਵਾਂ ਅਖ਼ਲਾਕ ਤੇ ਮਜ਼ਾਕ-ਹੀਣ ਮਜ਼ੂਬੀ ਮਹਾਤਮਾ ਹੁਣ ਬੇ-ਰਵਾਜ ਹੁੰਦੇ ਜਾ ਰਹੇ ਹਨ। ਹੁਣ ਦੁਨੀਆ ਕਿਆਸੀ ਪ੍ਰਮਾਰਥ ਦੀਆਂ ਬਾਰੀਕੀਆਂ ਦੇ ਬੇ-ਦਲੀਲ ਵਰਨਣ ਨੂੰ ਵਿਦਵਤਾ ਸਮਝਣੋਂ ਹਟ ਗਈ ਹੈ। ਮੁਕਤੀ, ਸਵਰਗ, ਪੀਰ, ਮਹਾਤਮਾਵਾਂ ਦੀਆਂ ਅਸੀਸਾਂ, ਉਹਨਾਂ ਦੇ ਦਰਸ਼ਨ, ਚੰਗੀ ਜ਼ਿੰਦਗੀ ਲਈ ਕੋਈ ਕਾਰਗਰ ਪ੍ਰੇਰਨਾ ਪੈਦਾ ਨਹੀਂ ਕਰ ਸਕਦੇ। ਦੁਨੀਆ ਹੁਣ ਆਪਣੀ ਰੋਜ਼ਾਨਾ ਜ਼ਿੰਦਗੀ ਵਿਚ ਹੀ ਰਾਹਨੁਮਾਈ ਮੰਗਦੀ ਹੈ।

ਤੇ ਇਹੋ ਜਿਹੀ ਰਾਹਨੁਮਾਈ ਕਰਨ ਲਈ ਮੇਲੇ ਬੜਾ ਹੀ ਵਧੀਆ ਸਾਧਨ ਹਨ।

ਪਰ ਮੇਲੇ ਤਾਂ ਸਾਡੇ ਦੇਸ ਵਿਚ ਅਨੇਕਾਂ ਹੀ ਲੱਗਦੇ ਹਨ। ਸਾਰੇ ਮੁਲਕ ਵਿਚ ਤੇ ਕੀ, ਇੱਕੋ ਸੂਬੇ ਵਿਚ ਹੀ ਕਈ ਹਜ਼ਾਰ ਮੇਲੇ ਸਾਲਾਨਾ ਲੱਗ ਜਾਂਦੇ ਹੋਣਗੇ। ਸਾਡੇ ਮੁਲਕ ਨੂੰ ਪਰ ਇਹਨਾਂ ਤੋਂ ਕੋਈ ਰਾਹਨੁਮਾਈ ਨਹੀਂ ਮਿਲ ਸਕੀ। ਨਾ ਹੀ ਇਹਨਾਂ ਤੋਂ ਸਾਡੇ ਮੁਲਕ ਨੂੰ ਕੋਈ ਲਾਭ ਹੁੰਦਾ ਹੈ। ਸਗੋਂ ਕੁੰਭ

ਆਦਿ ਮੇਲਿਆਂ ਨਾਲ ਸਾਰੇ ਦੇਸ ਵਿਚ ਹੈਜ਼ਾ ਜ਼ਰੂਰ ਫੈਲ ਜਾਂਦਾ ਹੈ ਤੇ ਗ਼ਰੀਬੀ ਹੋਰ ਵਧੇਰੇ ਹੋ ਜਾਂਦੀ ਹੈ।

ਮੇਲਿਆਂ ਦਾ ਲਾਭ ਹਾਣ ਉਹਨਾਂ ਦੇ ਮਨੋਰਥ ਉਤੇ ਨਿਰਭਰ ਹੈ। ਤੇ ਸਾਡੇ ਦੇਸ ਵਿਚ ਮੇਲੇ ਇਸੇ ਕਰਕੇ ਲਾਭ ਦੀ ਥਾਂ ਹਾਨੀ ਪੁਚਾ ਰਹੇ ਹਨ, ਕਿਉਂਕਿ ਉਹ ਲੋਕਾਂ ਦੇ ਲਾਭ ਲਈ ਨਹੀਂ, ਪ੍ਰਬੰਧਕਾਂ ਦੇ ਲਾਭ ਲਈ ਲਗਾਏ ਜਾਂਦੇ ਹਨ। ਇਹ ਅਕਸਰ ਕਿਸੇ ਮਜੌਰ, ਮਹੰਤ ਜਾਂ ਧਾਰਮਿਕ ਕਮੇਟੀ ਨੂੰ ਆਰਥਕ ਲਾਭ ਪੁਚਾਉਣ ਲਈ ਲਾਏ ਜਾਂਦੇ ਹਨ।

ਸਾਡੇ ਦੇਸ ਦੇ ਮੇਲਿਆਂ ਵਿਚੋਂ ਕੋਈ ਇਕ ਅੱਧੇ ਨੂੰ ਛੱਡ ਕੇ ਬਾਕੀ ਸਭ ਤੀਰਥ-ਯਾਤਰਾ, ਮੋਖ਼ਸ਼ ਜਾਂ ਸੰਤਾਨ-ਪ੍ਰਾਪਤੀ ਲਈ ਲਾਏ ਜਾਂਦੇ ਹਨ। ਮੇਲੇ ਓਥੇ ਭਰਦੇ ਹਨ, ਜਿਥੇ ਕੋਈ ਤੀਰਥ ਮੰਨਿਆ ਜਾਂਦਾ ਹੈ, ਜਿਥੇ ਸੰਤ ਮਹਾਤਮਾ ਦੀ ਸਮਾਧ ਹੈ, ਜਿਥੇ ਮੁੰਡੇ ਮਿਲਦੇ ਦਸੇ ਜਾਂਦੇ ਹਨ, ਜਾਂ ਜਿਸ ਥਾਂ ਭਾਉਣੀਆਂ ਪੂਰੀਆਂ ਹੁੰਦੀਆਂ ਆਖੀਆਂ ਜਾਂਦੀਆਂ ਹਨ। ਗ੍ਰਹਿਣ, ਗੰਗਾ ਵਿਚ ਇਸ਼ਨਾਨ, ਪੀਰਾਂ ਦੀ ਜ਼ਿਆਰਤ, ਸੁਰਗਾਂ ਦੇ ਦਰਸ਼ਨ, ਕਾਲੀ ਮਾਤਾ ਅੱਗੇ ਬਕਰਿਆਂ ਦੀ ਕੁਰਬਾਨੀ ਦੇ ਮੇਲੇ ਵੀ ਲੱਗਦੇ ਹਨ।

ਪਰ, ਇਹ ਗੱਲ ਸਾਨੂੰ ਉੱਕਾ ਨਹੀਂ ਭੁੱਲਣੀ ਚਾਹੀਦੀ ਕਿ ਲੋਕਾਂ ਦੇ ਲਾਭ ਲਈ ਤੇ ਵੇਖਣ, ਸਿਖਣ, ਵਿਹਾਰ ਦੇ ਵਾਧੇ ਤੇ ਭਾਈਚਾਰਕ ਸੁਆਦ ਵਧਾਣ ਲਈ ਲੱਗੇ ਚੰਗੇ ਮੇਲੇ ਬੜੇ ਸਾਫ਼ ਤੇ ਆਤਮਾ ਹੁਲਾਰਨ ਵਾਲੇ ਹੁੰਦੇ ਹਨ। ਇਹਨਾਂ ਦਾ ਮੂਲ ਮਨੋਰਥ ਚੰਗੀਆਂ ਚੀਜ਼ਾਂ ਲਈ ਖ਼ਾਹਿਸ਼ ਪੈਦਾ ਕਰਨਾ ਤੇ ਆਪਣੇ ਭਾਈਚਾਰੇ ਲਈ ਇੱਕ ਸ਼ੀਸ਼ਾ ਸਾਹਮਣੇ ਰਖਣਾ ਹੁੰਦਾ ਹੈ, ਤਾਕਿ ਲੋਕ ਆਪਣੇ ਗੁਣ ਔਗੁਣ ਵੇਖ ਕੇ ਗੁਣਾਂ ਨੂੰ ਵਧਾਣ ਤੇ ਔਗੁਣਾਂ ਨੂੰ ਘਟਾਣ।

ਕਿਸੇ ਚੰਗੇ ਮੇਲੇ ਦਾ ਸਾਰੇ ਇਲਾਕੇ ਉਤੇ ਚੰਗਾ ਅਸਰ ਪੈਂਦਾ ਹੈ। ਜਿਸ ਥਾਂ ਮੇਲਾ ਲੱਗਣਾ ਹੁੰਦਾ ਹੈ, ਉਸ ਦੇ ਗੁਆਂਢੀ ਪਿੰਡ ਆਪਣੇ ਘਰਾਂ ਦੇ ਮੂੰਹ ਮੱਥੇ ਤੇ ਜੰਗਲੇ ਬਨੇਰੇ ਠੀਕ ਕਰਦੇ ਹਨ। ਉਹਨਾਂ ਦੀਆਂ ਛੱਤਾਂ ਨੂੰ ਰੰਗ ਰੋਗਨ ਕਰਦੇ ਹਨ, ਤੇ ਸੜਕਾਂ ਤੋਂ ਘਾਹ-ਬੂਟ ਸਾਫ਼ ਕਰਦੇ ਹਨ।

## ਚੰਗੇ ਮੇਲੇ ਦੀਆਂ ਜ਼ਰੂਰਤਾਂ

ਪਹਿਲੀ ਜ਼ਰੂਰਤ ਇਹ ਹੈ ਕਿ ਮੇਲਾ ਚੰਗੀ ਖੁੱਲ੍ਹੀ ਥਾਂ ਉਤੇ ਲਾਇਆ ਜਾਏ। ਕਈ ਥਾਈਂ ਇੱਕ ਨਿੱਕੇ ਜਹੇ ਮੰਦਰ ਦੀ ਯਾਤਰਾ ਲਈ ਵੱਡਾ ਸਾਰਾ ਮੇਲਾ ਲੱਗਦਾ ਹੈ। ਸਾਰੇ ਲੋਕ ਉਸ ਨਿੱਕੀ ਥਾਂ ਵਿਚੋਂ ਲੰਘਣਾ ਚਾਹੁੰਦੇ ਹਨ ਤੇ ਉਸ ਭੀੜ ਵਿਚ ਦਰਸ਼ਕਾ ਦੀਆਂ ਆਤਮਾਵਾਂ ਜ਼ਰੂਰੀ ਹੈ ਕਿ ਸੁੰਗੜ ਜਾਣ।

ਖੁੱਲ੍ਹੀ ਥਾਂ ਦੇ ਬਾਅਦ ਦਰਸ਼ਕਾਂ ਦੇ ਆਰਾਮ ਦਾ ਸਾਮਾਨ ਜ਼ਰੂਰੀ ਹੈ। ਜੇ ਰਾਤ ਰਹਿਣਾ ਪੈਂਦਾ ਹੈ, ਤਾਂ ਰਿਹਾਇਸ਼ ਦੇ ਪ੍ਰਬੰਧ ਮੁਤਾਬਕ ਮੇਲੇ ਦਾ ਨਾਪ ਹੋਣਾ ਚਾਹੀਦਾ ਹੈ। ਨਹਾਉਣ ਤੇ ਟੱਟੀ ਆਦਿ ਦਾ ਇੰਤਜ਼ਾਮ ਪਹਿਲੇ ਧਿਆਨ ਦਾ ਹੱਕਦਾਰ ਹੈ। ਉਸ ਤੋਂ ਬਾਅਦ ਚੰਗੇ ਪਾਣੀ ਤੇ ਚੰਗੀ ਖ਼ੁਰਾਕ ਦਾ। ਇਹਨਾਂ ਲੋੜਾਂ ਵਲ ਧਿਆਨ ਦਿੱਤੇ ਬਿਨਾਂ ਲੋਕਾਂ ਨੂੰ ਬੁਲਾਣਾ ਉਹਨਾਂ ਨਾਲ ਬੜੀ ਭਾਰੀ ਬੇ-ਇਨਸਾਫ਼ੀ ਕਰਨਾ ਹੈ। ਜਿਸ ਮੇਲੇ 'ਤੇ ਇਹਨਾਂ ਚੀਜ਼ਾਂ ਦਾ ਚੰਗਾ ਪ੍ਰਬੰਧ ਨਹੀਂ, ਉਸ ਦੇ ਦਰਸ਼ਕ ਆਪਣੀ ਆਤਮਾ ਨੂੰ ਉੱਚੇ ਦੀ ਥਾਂ ਨੀਵਾਂ ਕਰ ਕੇ ਘਰ ਮੁੜਨਗੇ। ਜਿਸ ਘਰ, ਜਿਸ ਸਰਾਂ, ਜਿਸ ਮੰਦਰ ਜਾਂ ਜਿਸ ਮੇਲੇ ਵਿਚ ਚੰਗੀਆਂ ਟੱਟੀਆਂ ਨਹੀਂ, ਓਥੇ ਆਤਮਾਵਾਂ ਦੇ ਅੰਦਰੋਂ ਵੀ ਹੌਲੀ ਹੌਲੀ ਬਦਬੋ ਆਉਣ ਲੱਗ ਪੈਂਦੀ ਹੈ। ਜਿਹੜੀ ਨਾਲੀ ਬਾਹਰ ਨਹੀਂ ਵਗਦੀ, ਉਹ ਅੰਦਰੋਂ ਬੋ-ਦਾਰ ਹੋ ਜਾਂਦੀ ਹੈ।

ਸਾਡੀ ਸਰਕਾਰ, ਸਾਡੇ ਆਗੂ ਤੇ ਸਾਡੇ ਜਨ-ਸਾਧਾਰਣ ਨੂੰ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਸਾਡੀ ਅਖ਼ਲਾਕੀ ਗਿਰਾਵਟ ਦਾ ਚੋਖਾ ਸਾਰਾ ਕਾਰਨ ਸਾਡਿਆਂ ਘਰਾਂ ਅੰਦਰ ਜਾਂ ਬੂਹੇ ਅੱਗੇ ਲੱਗੀਆਂ ਰੂੜੀਆਂ ਤੇ ਕੋਠਿਆਂ ਉਤੇ ਗੰਦੀਆਂ ਟੱਟੀਆਂ ਹਨ।

ਇਸ ਦੇ ਬਾਅਦ ਜ਼ਰੂਰੀ ਹੈ ਕਿ ਮੇਲੇ ਉਤੇ ਕੁਝ ਵੇਖਣ ਵਾਲੀ ਗੱਲ ਹੋਵੇ। ਇਸ ਸਿਲਸਿਲੇ ਵਿਚ ਕਈ ਗੱਲਾਂ ਸੋਚੀਆਂ ਜਾ ਸਕਦੀਆਂ ਹਨ :

ਵਿਹਾਰ ਦੇ ਨੁਕਤੇ ਤੋਂ ਇਲਾਕੇ ਦੀ ਪੈਦਾਵਾਰ ਦੀ ਨੁਮਾਇਸ਼ ਹੋਵੇ। ਇਸ ਨੁਮਾਇਸ਼ ਉਤੇ ਇਨਾਮ ਦਿੱਤੇ ਜਾਣ। ਇਹਨਾਂ ਇਨਾਮਾਂ ਲਈ ਕੋਈ ਦਿਆਨਤਦਾਰ ਬੇ-ਲਿਹਾਜ਼ ਨਿਆਂਕਾਰ, ਕਿਸੇ ਖੇਤੀਬਾੜੀ ਕਾਲਜ ਜਾਂ ਕਿਸੇ

ਖੇਤੀਬਾੜੀ ਵਿਸ਼ਵ-ਵਿਦਿਆਲੇ ਦਾ ਪ੍ਰੋਫੈਸਰ ਮੰਗਾਇਆ ਜਾਵੇ।

ਚੰਗੇ ਡੰਗਰ, ਚੰਗੀ ਸਬਜ਼ੀ, ਚੰਗਾ ਤਰਖਾਣਾ, ਲੁਹਾਰਾ, ਜੁਲਾਹਾ ਕੰਮ ਆਦਿ ਦਾ ਵਿਖਾਲਾ ਪਾਇਆ ਜਾਏ। ਚੰਗੀ ਪੈਦਾਵਾਰ ਉਤੇ ਲੈਕਚਰਾਂ ਦਾ ਪ੍ਰਬੰਧ ਕਰਾਇਆ ਜਾਏ।

ਇਸ ਦੇ ਬਾਅਦ ਦਿਲ-ਪਰਚਾਵੇ ਦੇ ਸਾਮਾਨ ਵੀ ਕਾਫ਼ੀ ਹੋਣੇ ਚਾਹੀਦੇ ਹਨ। ਪਰ ਕਿਸੇ ਮੇਲੇ ਉਤੇ ਜੂਆ ਖੇਡਣ ਦੀਆਂ ਰੁਚੀਆਂ ਨੂੰ ਉਕਸਾਹਟ ਨਹੀਂ ਦੇਣੀ ਚਾਹੀਦੀ। ਖੇਡਾਂ ਦੇ ਮੁਕਾਬਲੇ ਹੋਣ, ਸਰਕਸਾਂ ਹੋਣ, ਨਾਟ-ਮੰਚ ਹੋਣ, ਸਿਨੇਮੇ ਹੋਣ, ਬਾਜ਼ੀਗਰ ਹੋਣ — ਬਹਿਣ ਖਲੋਣ ਲਈ ਕੋਈ ਛਾਂਦਾਰ ਪਾਰਕਾਂ ਜਾਂ ਨਿਰੀ ਵਲਗਣ ਹੋਵੇ, ਜਿਥੇ ਆਰਾਮ ਕੀਤਾ ਜਾ ਸਕੇ। ਇਸ ਥਾਂ ਤੋਂ ਬਿਨਾਂ ਮੇਲਾ ਇਕ ਥਕਾਵਟ ਤੇ ਜ਼ਹਿਮਤ ਜਿਹੀ ਭਾਸਣ ਲੱਗ ਪੈਂਦਾ ਹੈ।

ਸੰਗੀਤ ਹਰ ਮੇਲੇ ਦਾ ਜ਼ਰੂਰੀ ਭਾਗ ਹੋਣਾ ਚਾਹੀਦਾ ਹੈ। ਪਰ ਗੀਤਾਂ ਦੀ ਚੰਗੀ ਚੋਣ ਬੜੀ ਲਾਜ਼ਮੀ ਹੈ। ਮੇਲਿਆਂ ਉਤੇ ਭੀੜ ਦੀ ਅਖ਼ਲਾਕੀ ਕਮਜ਼ੋਰੀ ਦਾ ਲਾਭ ਉਠਾ ਕੇ ਚਤੁਰ ਲੋਕ ਭੈੜੇ ਕਿੱਸੇ ਤੇ ਭੈੜੇ ਗੌਣਾਂ ਨੂੰ ਪ੍ਰਚਲਤ ਕਰ ਦੇਂਦੇ ਹਨ। ਮੇਲੇ ਦੀ ਹਰ ਹਰਕਤ, ਹਰ ਹੱਟੀ, ਹਰ ਗੀਤ ਕਿਸੇ ਨਿਗਰਾਨ ਦੇ ਮਾਤਹਿਤ ਹੋਣੇ ਚਾਹੀਦੇ ਹਨ। ਆਪ-ਮੁਹਾਰੇ ਅਖ਼ਲਾਕ ਘਾਤਕ ਹੁੰਦੇ ਹਨ।

ਜ਼ਿੰਦਗੀ ਵਿਚ ਬਹੁਤੇ ਲੋਕ ਚੰਗੇ ਹਨ, ਥੋੜ੍ਹੇ ਮਾੜੇ ਹਨ। ਚੰਗਿਆਂ ਦੀਆਂ ਲੋੜਾਂ ਪੂਰੀਆਂ ਕਰਨ ਲਈ ਮੇਲੇ ਲਾਣੇ ਚਾਹੀਦੇ ਹਨ। ਅਖ਼ਲਾਕ ਤੇ ਇਨਸਾਨੀਅਤ ਨੂੰ ਮੁਨਾਫ਼ੇ ਤੋਂ ਉੱਚਾ ਰਖਣਾ ਚਾਹੀਦਾ ਹੈ। ਇੱਕ ਸਾਫ਼ ਮੇਲਾ ਦੋ ਦਿਨਾਂ ਵਿਚ ਅਖ਼ਲਾਕ ਅੰਦਰ ਏਨੀ ਸਫ਼ਾਈ ਲਿਆ ਸਕਦਾ ਹੈ ਜਿੰਨੀ ਸਾਲ ਭਰ ਦੀ ਜ਼ਬਾਨੀ ਸਿਖਿਆ ਨਹੀਂ ਲਿਆ ਸਕਦੀ।

ਕੋਈ ਘਟੀਆ ਮੁਜ਼ਾਹਰਾ ਮੇਲਿਆਂ ਵਿਚ ਨਹੀਂ ਹੋਣਾ ਚਾਹੀਦਾ। ਘਟੀਆ ਮੁਜ਼ਾਹਰੇ ਤੋਂ ਭਾਵ ਲੁੱਚਪੁਣੇ ਦਾ ਹੀ ਨਹੀਂ, ਸਗੋਂ ਲੂਲ੍ਹੇ, ਲੰਗੜੇ, ਮੰਗਤੇ, ਕਿੱਲਾਂ ਉਤੇ ਬੈਠੇ ਫ਼ਕੀਰ, ਝੂਠੀਆਂ ਦੁਆਈਆਂ ਵੇਚਣ ਵਾਲੇ ਹਕੀਮ, ਬੇ-ਦਲੀਲ 'ਤੇ ਬੇ-ਅਮਲ ਅਤੇ ਸਾਇੰਸ ਦੇ ਉਲਟ ਸਾਖੀਆਂ ਸੁਣਾਨ ਵਾਲੇ ਮਜ਼੍ਹਬੀ ਲੈਕਚਰਾਰ, ਉੱਨਤੀ ਨੂੰ ਕੋਸਣ ਵਾਲੇ ਪੁਰਾਤਨਤਾ ਦੇ ਪੁਜਾਰੀ ਵੀ।

ਮੇਲੇ ਵਿਚ ਚੰਗੀ ਖ਼ਬਰਦਾਰੀ ਨਾਲ ਇਹੋ ਜਿਹਾ ਵਾਯੂ-ਮੰਡਲ ਪੈਦਾ ਕਰਨਾ ਚਾਹੀਦਾ ਹੈ, ਕਿ ਇਸਤ੍ਰੀਆਂ ਬੇਝਿਜਕ ਤੇ ਬੇਤਕਲੀਫ਼ ਮੇਲੇ ਵਿਚ ਫਿਰ ਸਕਣ।

ਤੇ ਇਹਨਾਂ ਗੱਲਾਂ ਨਾਲੋਂ ਵੀ ਜਿਹੜੀ ਗੱਲ ਵਧ ਜ਼ਰੂਰੀ ਹੈ, ਉਹ ਇਹ ਹੈ ਕਿ ਦੇਸ ਦੇ ਹਰ ਰਾਜ ਦੇ ਹਰ ਜ਼ਿਲ੍ਹੇ ਵਿਚ ਮੇਲਾ-ਸਭਾਵਾਂ ਬਣਾਈਆਂ ਜਾਣ। ਮੇਲਾ-ਸਭਾ ਦਾ ਸਕੱਤਰ ਸਿਰਫ਼ ਕਲਰਕ ਜਿਹਾ ਹੀ ਨਾ ਹੋਵੇ, ਸਗੋਂ ਆਗੂ ਜ਼ਹਿਨੀਅਤ ਦਾ ਮਰਦ ਹੋਵੇ। ਉਹ ਆਪਣੇ ਜ਼ਿਲ੍ਹੇ ਵਿਚ ਲੱਗਣ ਵਾਲੇ ਸਭਨਾਂ ਮੇਲਿਆਂ ਦਾ ਇਨਚਾਰਜ ਹੋਵੇ। ਹਰੇਕ ਮੇਲਾ ਇਹਦੀ ਨਿਗਰਾਨੀ ਹੇਠ ਤੇ ਜ਼ਿਲ੍ਹੇ ਦੀ ਮੇਲਾ-ਸਭਾ ਦੀ ਰਹਿਨੁਮਾਈ ਹੇਠਾਂ ਲੱਗੇ। ਇਸ ਮੇਲਾ-ਸਭਾ ਦੇ ਮੈਂਬਰ ਸਾਰੇ ਇਲਾਕੇ ਵਿਚੋਂ ਚੁਣੇ ਜਾਣ। ਕੋਈ ਬੇਤੁਕਾ ਮੇਲਾ ਨਾ ਲੱਗ ਸਕੇ, ਜਿਥੇ ਕਿਤੇ ਪੁਰਾਣੇ ਸਥਾਨਕ ਮੇਲੇ ਲੱਗਦੇ ਆ ਰਹੇ ਹਨ, ਉਹਨਾਂ ਨੂੰ ਇਸ ਸਭਾ ਦੇ ਅਧੀਨ ਰਖ ਲਿਆ ਜਾਏ, ਤੇ ਉਹਨਾਂ ਵਿਚ ਸੁਧਾਰ ਵੀ ਕੀਤਾ ਜਾਵੇ।

## ਚੰਗੇ ਮੇਲਿਆਂ ਦੇ ਮਨੋਰਥ ਤੇ ਰੂਪ

ਚੰਗੇ ਮੇਲੇ ਤਦ ਹੀ ਘਰ ਅਤੇ ਕੌਮ-ਉਸਾਰੀ ਦੇ ਵਧੀਆ ਵਸੀਲੇ ਬਣ ਸਕਣ ਦਾ ਮਹੱਤਵਪੂਰਨ ਰੋਲ ਅਦਾ ਕਰ ਸਕਦੇ ਹਨ, ਜੇਕਰ ਉਹਨਾਂ ਦੇ ਮਨੋਰਥ ਅਤੇ ਰੂਪ ਵਲ ਮੇਲਾ-ਸਭਾ ਵਲੋਂ ਉਚੇਚਾ ਧਿਆਨ ਦਿੱਤਾ ਜਾਵੇ। ਤੇ ਉਹਨਾਂ ਨਾਲ ਸਚਿਆਂ ਰਹਿਣ ਲਈ, ਪ੍ਰਬੰਧਕਾਂ ਵਲੋਂ ਦਿਲੋਂ ਮਨੋਂ ਜਤਨ ਕੀਤੇ ਜਾਣੇ ਚਾਹੀਦੇ ਹਨ।

ਹਰ ਚੰਗੇ ਮੇਲੇ ਵਿਚ ਪ੍ਰਬੰਧਕਾਂ ਵਲੋਂ ਇਹੋ ਜਹੇ ਲੈਕਚਰਾਂ ਦਾ ਪ੍ਰਬੰਧ ਕੀਤਾ ਹੋਣਾ ਚਾਹੀਦਾ ਹੈ ਜਿਨ੍ਹਾਂ ਵਿਚ ਚੰਗੇਰੇ ਜੀਵਨ ਸੰਬੰਧੀ ਸਾਰੀ ਨਵੀਨ ਖੋਜ ਦਾ ਗਿਆਨ ਦਿੱਤਾ ਜਾਏ। ਜੋ ਕੁਝ ਦੁਨੀਆ ਵਿਚ ਹੋ ਰਿਹਾ ਹੈ, ਉਹ ਸੁਖੈਨ ਲਫ਼ਜ਼ਾਂ ਵਿਚ ਬਿਨਾਂ ਤਅੱਸਬ ਸਮਝਾਇਆ ਜਾਏ। ਬੀਮਾਰੀ ਸੰਬੰਧੀ ਲੋੜੀਂਦੀ ਵਾਕਫ਼ੀਅਤ ਕਰਾਈ ਜਾਏ। ਨਵੀਆਂ ਤੇ ਸਸਤੀਆਂ ਈਜਾਦਾਂ ਦਾ ਪਰਚਾਰ ਕੀਤਾ

ਜਾਏ। ਇਨਸਾਨ ਦੀਆਂ ਅੰਦਰਲੀਆਂ ਤਾਕਤਾਂ ਦੀਆਂ ਮਿਸਾਲਾਂ ਦਿੱਤੀਆਂ ਜਾਣ। ਦਿਲ ਤਕੜੇ ਤੇ ਉਤਸ਼ਾਹਤ ਕੀਤੇ ਜਾਣ।

ਬੱਚਿਆਂ ਦੀ ਪਰਵਰਿਸ਼, ਪੜ੍ਹਾਈ ਤੇ ਕੰਮ-ਕਾਜ ਬਾਰੇ ਹਿਦਾਇਤਾਂ ਦਿੱਤੀਆਂ ਜਾਣ। ਇਸ ਮਨੋਰਥ ਲਈ ਮੇਲਾ-ਸਭਾ, ਕਾਲਜਾਂ ਦੇ ਪ੍ਰੋਫੈਸਰਾਂ ਤੇ ਹੋਰ ਮਾਹਿਰਾਂ ਦੀ ਮਦਦ ਪ੍ਰਾਪਤ ਕਰ ਸਕਦੀ ਹੈ। ਕਾਲਜਾਂ ਦੇ ਚੰਗੇ ਵਿਦਿਆਰਥੀ ਵੀ ਇਸ ਕੰਮ ਵਿਚ ਮਦਦ ਦੇ ਸਕਦੇ ਹਨ।

ਇਹਨਾਂ ਤੋਂ ਛੁਟ ਹੋਰ ਅਮਲਾ ਵੀ ਰਖਿਆ ਜਾ ਸਕਦਾ ਹੈ, ਜਿਹੜਾ ਮੇਲਿਆਂ ਉਤੇ ਲੈਕਚਰ ਦੇਣ ਦੇ ਪ੍ਰਬੰਧ ਕਰਨ ਦਾ ਕੰਮ ਕਰੇ। ਇੱਕ ਮੇਲੇ ਤੋਂ ਦੂਜੇ ਮੇਲੇ 'ਤੇ ਇਹ ਅਮਲਾ ਘਲਿਆ ਜਾ ਸਕਦਾ ਹੈ।

ਸਭ ਤੋਂ ਵੱਡੀ ਗੱਲ ਜਿਹੜੀ ਇਹਨਾਂ ਮੇਲਿਆਂ ਵਿਚ ਆਮ ਜਨਤਾ ਦੇ ਜ਼ਿਹਨ-ਨਸ਼ੀਨ ਕਰਾਣੀ ਚਾਹੀਦੀ ਹੈ, ਉਹ ਇਹ ਹੈ, ਕਿ ਮਨੁੱਖ ਤੇ ਕੌਮਾਂ ਆਪਣੀ ਤਕਦੀਰ ਆਪ ਬਣਾਂਦੇ ਹਨ। ਰੱਬ ਸਿਰਫ਼ ਕਾਨੂੰਨ ਬਣਾਂਦਾ ਹੈ, ਤਕਦੀਰ ਮਨੁੱਖ ਆਪ ਬਣਾਂਦਾ ਹੈ। ਮਨੁੱਖ ਉਹ ਸਭ ਕੁਝ ਬਣ ਸਕੇਗਾ ਜੋ ਉਹ ਖ਼ਿਆਲ ਤੇ ਖ਼ਾਹਿਸ਼ ਵਿਚ ਲਿਆਵੇਗਾ।

ਮੇਲਿਆਂ ਉਤੇ ਘਰਾਂ ਨਾਲੋਂ ਚੰਗੇਰੇ ਜੀਵਨ ਦੇ ਨਮੂਨੇ ਪੈਦਾ ਕੀਤੇ ਜਾਣ। ਕੋਈ ਮੇਲਾ ਬਿਨਾਂ ਤਜਵੀਜ਼ ਨਾ ਲਾਇਆ ਜਾਏ। ਸੜਕਾਂ, ਬਾਜ਼ਾਰ, ਦੁਕਾਨਾਂ ਸਭ ਤਰੀਕੇ ਅਨੁਸਾਰ ਹੋਣ। ਇਹਨਾਂ ਦੁਕਾਨਾਂ ਦਾ ਕਿਰਾਇਆ ਹੀ ਮੇਲੇ ਦਾ ਖ਼ਰਚ ਪੂਰਾ ਕਰ ਸਕਦਾ ਹੈ!

ਹਰੇਕ ਮੇਲੇ ਉਤੇ ਸਿਹਤ ਲਈ ਲੋੜੀਂਦੀ ਸਫ਼ਾਈ ਸੰਬੰਧੀ ਇੱਕ ਕੈਂਪ ਲਗਾਇਆ ਜਾਵੇ। ਇਸ ਕੈਂਪ ਵਿਚ ਸਿਹਤ-ਸਫ਼ਾਈ ਬਾਰੇ ਸਾਦੇ ਸਬਕ ਦਿੱਤੇ ਜਾਣ। ਟੱਟੀਆਂ, ਪੇਸ਼ਾਬ-ਘਰ, ਗੰਦਾ ਪਾਣੀ ਸਾਂਭਣ ਵਾਲੇ 'ਮੇਲਾ-ਸੰਭਾਲ ਟੋਇਆਂ' ਬਾਬਤ ਨਮੂਨਿਆਂ ਨਾਲ ਸਮਝਾਇਆ ਜਾਏ।

ਲੈਕਚਰਾਂ ਦੇ ਇਲਾਵਾ ਸਾਦੀ ਜ਼ਬਾਨ ਵਿਚ ਲਿਖੇ ਛੋਟੇ ਪੈਂਫਲਿਟ ਵੰਡੇ ਜਾਣ। ਇਹਨਾਂ ਵਿਚ ਕਾਮਯਾਬ ਤੇ ਸੁਚੱਜੇ ਜੀਵਨ ਉਤੇ ਜ਼ੋਰ ਦਿਤਾ ਜਾਏ। ਮੇਲੇ ਦਾ ਥਾਂ ਭਾਵੇਂ ਕਿਸੇ ਮਜ਼੍ਹਬ ਨਾਲ ਜੁੜਿਆ ਹੋਵੇ, ਲੈਕਚਰ ਸਾਂਝੀ ਖ਼ੁਸ਼ਹਾਲੀ ਸੰਬੰਧੀ ਦਿੱਤੇ ਜਾਣ।

ਆਂਢ-ਗੁਆਂਢ ਦੀਆਂ ਲੋੜਾਂ ਦਾ ਮੁਤਾਲਿਆ ਕਰ ਕੇ, ਕੋਈ ਸਨਅਤ ਉਸ ਇਲਾਕੇ ਵਿਚ ਚਲਾਈ ਜਾਏ। ਇਸ ਸਨਅਤ ਦਾ ਮਾਲ ਮੇਲੇ 'ਤੇ ਵਿਕ ਸਕਦਾ ਹੈ।

ਚੰਗੇ ਮੇਲੇ ਇਲਾਕੇ ਦੀ ਉੱਨਤੀ ਲਈ ਲੋੜੀਂਦੇ ਸਾਧਨ ਇਕੱਠੇ ਕਰਨ ਲਈ ਲੋੜੀਂਦਾ ਧਨ ਇਕੱਠਾ ਕਰਨ ਦਾ ਇੱਕ ਵੱਡਾ ਜ਼ਿਰੀਆ ਵੀ ਹੋ ਸਕਦੇ ਹਨ, ਜੇ ਮੇਲਾ-ਸਭਾ ਆਪਣੇ ਮੇਲਿਆਂ ਉਤੇ, ਭਾਵੇਂ ਉਹ ਮੇਲੇ ਕਿਸੇ ਕਿਸਮ ਦੇ ਵੀ ਹੋਣ, ਬੜੇ ਲਾਇਕ ਤੇ ਸ਼ੁਹਰਤ ਵਾਲੇ ਲੈਕਚਰਾਰ ਬੁਲਾਵੇ। ਇਹਨਾਂ ਲੈਕਚਰਾਂ ਉਤੇ ਟਿਕਟਾਂ ਲਾਈਆਂ ਜਾ ਸਕਦੀਆਂ ਤੇ ਹਜ਼ਾਰਾਂ ਰੁਪਈਏ ਜਮ੍ਹਾਂ ਕੀਤੇ ਜਾ ਸਕਦੇ ਹਨ।

ਸਾਡੇ ਮੇਲਿਆਂ ਉਤੇ ਨਿਹਾਇਤ ਸੁਹਣੇ ਨਾਟਕ ਜੇ ਕੀਤੇ ਜਾਣ ਤਾਂ ਇਹ ਆਮਦਨ ਦਾ ਜ਼ਿਰੀਆ ਬਣ ਸਕਦੇ ਹਨ। ਬੜੇ ਸਿਖਿਆਦਾਇਕ, ਹਸਾਉਣੇ, ਦਿਲਚਸਪ ਨਾਟਕ ਤਿਆਰ ਤੇ ਪੇਸ਼ ਕੀਤੇ ਜਾਣ। ਮੇਲਾ-ਸਭਾ ਇੱਕ ਬੜੀ ਸੁਚੱਜੀ ਨਾਟ-ਮੰਡਲੀ ਤਿਆਰ ਕਰੇ, ਪਰਦੇ ਬਣਾਵੇ। ਇਹਨਾਂ ਨਾਟਕਾਂ ਦੀ ਪੇਸ਼ਕਾਰੀ ਵਧੀਆ ਨਾਟ-ਕੰਪਨੀਆ ਵਰਗੀ ਹੋਵੇ। ਅਠ ਦਸ ਨਾਟਕ ਤਿਆਰ ਕੀਤੇ ਜਾਣ ਤੇ ਕਈ ਮੇਲਿਆ ਉਤੇ ਪੇਸ਼ ਕੀਤੇ ਜਾਣ। ਇਹਨਾਂ ਦੀ ਆਮਦਨ ਮੇਲਿਆਂ ਉਤੇ ਖ਼ਰਚ ਕੀਤੀ ਜਾਏ। ਅਦਾਕਾਰ ਆਪਣੇ ਇਲਾਕੇ ਵਿਚੋਂ ਪੈਦਾ ਕੀਤੇ ਜਾਣ ਤੇ ਜਿੰਨਾ ਚਿਰ ਉਹਨਾਂ ਕੋਲੋਂ ਕੰਮ ਲਿਆ ਜਾਏ, ਓਨੇ ਚਿਰ ਦਾ ਮੁਆਵਜ਼ਾ ਦਿੱਤਾ ਜਾਏ।

ਕੁਝ ਸਸਤੀਆਂ, ਘਰੋਗੀ ਇਸਤੇਮਾਲ ਦੀਆਂ ਚੀਜ਼ਾਂ ਤਿਆਰ ਕਰਾ ਕੇ ਮੇਲਾ-ਸਭਾ ਵਲੋਂ ਵੇਚੀਆਂ ਜਾਣ। ਇਹਨਾਂ ਦਾ ਨਫਾ ਮੇਲੇ ਉਤੇ ਲਾਇਆ ਜਾਏ। ਕਿਤਾਬਾਂ ਵੀ ਛਾਪੀਆ ਤੇ ਮੁਨਾਫ਼ੇ ਉਤੇ ਵੇਚੀਆਂ ਜਾ ਸਕਦੀਆਂ ਹਨ।

ਗੰਦੇ, ਬੇ-ਮਨੋਰਥ, ਦੁਰਾਡੇ ਤੇ ਬਹੁਤੀਆਂ ਭੀੜਾਂ ਵਾਲੇ ਮੇਲੇ ਬੰਦ ਕਰਨੇ ਚਾਹੀਦੇ ਹਨ ਤੇ ਉਨ੍ਹਾਂ ਦੀ ਥਾਂ ਹਰੇਕ ਇਲਾਕੇ ਵਿਚ ਸਾਫ਼, ਸੁਹਣੇ, ਦਿਲਚਸਪ ਤੇ ਸਿਖਿਆਦਾਇਕ ਮੇਲੇ ਲਾਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਹਰਦੁਆਰ, ਕੁਰਕਸ਼ੇਤਰ ਆਦਿ ਵਰਗੀਆਂ ਦੁਰੇਡੀਆਂ ਥਾਵਾਂ ਉਤੇ ਮੇਲਿਆਂ ਲਈ ਜਾਣ ਦਾ ਰਵਾਜ ਆਪੇ ਘਟ ਜਾਏਗਾ, ਜੇ ਹਰੇਕ ਇਲਾਕੇ ਵਿਚ ਇੱਕ ਦੋ ਸਾਲਾਨਾ

ਮੇਲੇ ਬੜੀ ਸਿਆਣਪ ਨਾਲ ਰਚੇ ਜਾਣ। ਇਹਨਾਂ ਮੇਲਿਆਂ ਉਤੇ ਸਿਖਿਆ ਤੇ ਸੁਆਦ ਦੇ ਨਾਲ ਆਰਾਮ ਵੀ ਹੋਣਾ ਚਾਹੀਦਾ ਹੈ। ਜਿੰਨਾ ਮੇਲਾ ਆਰਾਮ ਨਾਲ ਲਾਇਆ ਜਾ ਸਕੇ ਉਸ ਤੋਂ ਵਡੇਰਾ ਮੇਲਾ ਸੱਦਣ ਦੀ ਗ਼ਲਤੀ ਨਹੀਂ ਕਰਨੀ ਚਾਹੀਦੀ।

ਪੁਰਾਣੇ ਸਮਾਜਕ ਮੇਲਿਆਂ ਦੇ ਮੰਤਵ ਤੇ ਰੂਪ ਦਾ ਧਿਆਨ ਜ਼ਰੂਰ ਰਖਿਆ ਜਾਏ, ਕਿਉਂਕਿ ਇਹ ਮੇਲੇ ਪਹਿਲੋਂ ਪਹਿਲ ਅਸਲ ਵਿਚ ਮਾਲ ਦੇ ਵਟਾਂਦਰੇ ਲਈ ਹੀ ਰਚੇ ਗਏ ਸਨ। ਲੋਕ ਭਿੰਨ ਭਿੰਨ ਪਿੰਡਾਂ ਤੋਂ ਆਪਣੀ ਪੈਦਾਵਾਰ ਇੱਕ ਥਾਂ ਲੈ ਆਉਂਦੇ ਸਨ ਤੇ ਲੋੜ ਅਨੁਸਾਰ ਵਟਾਂਦਰੇ ਕਰ ਲਿਜਾਂਦੇ ਸਨ। ਇਸ ਤਰ੍ਹਾਂ ਦੇ ਮੇਲੇ ਕਈ ਥਾਈਂ ਅੱਜ ਵੀ ਹਫ਼ਤਾਵਾਰ ਲੱਗਦੇ ਹਨ। ਇਹਨਾਂ ਮੇਲਿਆਂ ਦੀ ਅੱਜ ਦੇ ਜਨ-ਜੀਵਨ ਵਿਚ ਵੀ ਆਪਣੀ ਹੀ ਇਕ ਮਹੱਤਤਾ ਹੈ।

ਹੁਣ ਮੇਲਿਆਂ ਦਾ ਮਨੋਰਥ ਉੱਚਾ ਕਰ ਲੈਣ ਦੀ ਬਹੁਤ ਜ਼ਰੂਰਤ ਹੈ। ਵਿਹਾਰ ਮੁਖ ਮੰਤਵ ਨਹੀਂ ਰਹਿਣਾ ਚਾਹੀਦਾ, ਨਾ ਹੀ ਪੁਰਾਤਨ ਸਮਿਆਂ ਤੋਂ ਚਲਿਆ ਆਉਂਦਾ ਪਰ ਅਜੋਕੇ ਸਮੇਂ ਕੀਮਤ ਮੁਕਾ ਚੁੱਕਾ ਪਰਚਾਰ। ਹੁਣ ਮੇਲਿਆਂ ਉਤੇ ਚੰਗੀ ਰਹਿਣੀ, ਚੰਗੀ ਸਿਹਤ, ਚੰਗੇ ਘਰਾਂ, ਚੰਗੇ ਗੁਆਂਢਾਂ ਲਈ ਪ੍ਰੇਰਨਾ ਦੇ ਸਾਧਨ ਪੈਦਾ ਕੀਤੇ ਜਾਣੇ ਚਾਹੀਦੇ ਹਨ, ਤਾਕਿ ਸਾਂਝੇ ਸ਼ੌਕਾਂ ਨਾਲ ਇੱਕ ਉੱਚੀ ਕੌਮ ਪੈਦਾ ਕੀਤੀ ਜਾਏ। ਕਿਉਂਕਿ ਇਹ ਮੰਨ ਲਿਆ ਗਿਆ ਹੈ, ਕਿ ਜਦ ਤਕ ਸਾਰੀ ਕੌਮ ਦਾ ਹੁਨਰ, ਅਖ਼ਲਾਕ, ਮਜ਼ਾਕ, ਉਸ ਦੀ ਸਿਆਣਪ, ਸੂਹਜ ਤੇ ਸਫ਼ਾਈ ਉੱਚੇ ਨਹੀਂ ਕੀਤੇ ਜਾਣਗੇ, ਓਦੋਂ ਤਕ, ਚਾਰ, ਦਸ ਜਾਂ ਸੋ ਟੈਗੋਰ, ਰਮਨ, ਬੋਸ, ਗਾਂਧੀ ਜੀ ਮੁਲਕ ਦੀ ਸਾਂਝੀ ਖ਼ੁਸ਼ਹਾਲੀ ਲਈ ਕੋਈ ਵੱਡਾ ਅਰਥ ਨਹੀਂ ਰਖ ਸਕਣਗੇ।

ਅਮਰੀਕਾ ਵਿਚ ਇਕ ਬੜੀ ਵਧੀਆ ਕਿਸਮ ਦੇ ਮੇਲੇ ਪ੍ਰਚਲਤ ਹੋ ਚੁੱਕੇ ਹਨ, ਇਹਨਾਂ ਨੂੰ ਚੌਟਾਕੁਆਂ ਪ੍ਰਣਾਲੀ ਆਖਿਆ ਜਾਂਦਾ ਹੈ। ਇੱਕ ਸਾਲ ਵਿਚ ਚੌਟਾਕੁਆ ਸੁਸਾਇਟੀ ਪੰਜ ਕੁ ਹਜ਼ਾਰ ਇਕਤਰਤਾਵਾਂ ਕਰਦੀ ਹੈ, ਤੇ ਇੱਕ ਕਰੋੜ ਦੇ ਲਗਭਗ ਇਸਤ੍ਰੀਆਂ ਮਰਦਾਂ ਨੂੰ ਲੈਕਚਰ ਦੇਂਦੀ ਹੈ।

ਇਹ ਪ੍ਰਣਾਲੀ ਇਸ ਤਰ੍ਹਾਂ ਕੰਮ ਕਰਦੀ ਹੈ :

ਇਕ ਚੌਟਾਕੁਆ ਸੁਸਾਇਟੀ ਪ੍ਰੋਫੈਸਰ, ਲੈਕਚਰਾਰ, ਕਲਾਕਾਰ ਮੁਲਾਜ਼ਮ

ਰਖ ਲੈਂਦੀ ਹੈ। ਇਹਨਾਂ ਦਾ ਕੰਮ ਇਹ ਹੁੰਦਾ ਹੈ :

1. ਨਵੀਨ ਤਕਨੀਕੀ ਇਤਲਾਹ ਲੋਕਾਂ ਤਕ ਪਹੁੰਚਾਣੀ।
2. ਲੋਕਾਂ ਵਿਚ ਉਤਸ਼ਾਹ ਪੈਦਾ ਕਰਨਾ, ਯੋਗ ਮਾਨਸਕ ਅਵਸਥਾ ਬਣਾਣੀ।
3. ਆਮ ਵਿਦਿਆ ਵਧਾਣੀ।
4. ਨਵੀਆਂ ਕਾਢਾਂ ਦੀ ਸਾਰਥਕਤਾ ਉਤੇ ਬਹਿਸ ਕਰਨੀ।

ਪਿੰਡਾਂ ਤੇ ਕਸਬਿਆਂ ਵਿਚ ਇਹ ਮੇਲੇ ਰਖੇ ਜਾਂਦੇ ਹਨ। ਕਦੇ ਇੱਕ ਇਲਾਕੇ ਵਿਚ, ਕਦੇ ਦੂਜੇ ਵਿਚ। ਹਫ਼ਤਾ-ਹਫ਼ਤਾ, ਦੋ-ਦੋ ਹਫ਼ਤੇ ਇਹ ਮੇਲਾ ਇੱਕ ਥਾਂ ਲੱਗਾ ਰਹਿੰਦਾ ਹੈ। ਇੱਕ ਪੂਰਾ ਕੋਰਸ ਦਿੱਤਾ ਜਾਂਦਾ ਹੈ। ਦਿਲ-ਬਹਿਲਾਵੇ ਦੇ ਸਾਮਾਨ ਵੀ ਕਾਫ਼ੀ ਹੁੰਦੇ ਹਨ, ਪਰ ਬਹੁਤਾ ਕੰਮ ਜ਼ਿੰਦਗੀ ਉਤੇ ਅਮਲੀ ਸਿਖਿਆ ਦੇਣਾ ਹੁੰਦਾ ਹੈ। ਤਿੰਨ-ਚਾਰ ਲੈਕਚਰ ਰੋਜ਼ ਹੁੰਦੇ ਹਨ — ਖੇਤੀਬਾੜੀ, ਵਿਗਿਆਨ, ਇਤਿਹਾਸ, ਭੂਗੋਲ, ਹਰ ਵਿਸ਼ੇ ਉਤੇ ਲੈਕਚਰ ਦਿਤੇ ਜਾਂਦੇ ਹਨ। ਇਹਨਾਂ ਲੈਕਚਰਾਂ ਦੀ ਫ਼ੀਸ ਵੀ ਹੁੰਦੀ ਹੈ।

ਇਹ ਚੌਟਾਕੁਆ ਮੇਲੇ ਕਿੰਨੇ ਕੁ ਕਾਮਯਾਬ ਹੋਏ ਹੋਣਗੇ ? ਇਸ ਦਾ ਅੰਦਾਜ਼ਾ ਏਥੋਂ ਹੀ ਲੱਗ ਸਕਦਾ ਹੈ ਕਿ ਇਕ ਸਾਲ ਵਿਚ ਪੰਜ ਹਜ਼ਾਰ ਮੇਲੇ ਲੱਗ ਜਾਂਦੇ ਹਨ। ਇਹਨਾਂ ਮੇਲਿਆਂ ਨੇ ਸਮਝੋ ਪਿੰਡ ਪਿੰਡ ਵਿਚ ਯੂਨੀਵਰਸਿਟੀ ਪੁਚਾ ਦਿੱਤੀ ਹੈ।

ਏਸੇ ਹੀ ਕਿਸਮ ਦੇ ਮੇਲੇ ਸਾਡੇ ਦੇਸ ਵਿਚ ਜੇ ਲਾਏ ਜਾਣ ਤਾਂ ਦਸਾਂ ਸਾਲਾਂ ਵਿਚ ਮੁਲਕ ਦੀ ਕਾਇਆ ਪਲਟ ਸਕਦੀ ਹੈ।

## ਤਿਜਾਰਤੀ ਮੇਲਿਆਂ ਦੀ ਮਹੱਤਤਾ

ਤਿਜਾਰਤੀ ਮੇਲੇ ਵੀ ਘਰ ਤੇ ਕੰਮ-ਉਸਾਰੀ ਦੇ ਵਧੀਆ ਵਸੀਲਿਆਂ ਵਿਚੋਂ ਹਨ। ਇਸੇ ਲਈ ਸਾਡੀ ਅਜੋਕੀ ਦੁਨੀਆ ਦੇ ਹਰ ਵਿਕਸਤ ਅਤੇ ਵਿਕਾਸਸ਼ੀਲ ਦੇਸ ਵਿਚ ਹਰ ਸਾਲ ਇਹ ਮੇਲੇ ਲਗਦੇ ਹਨ। ਇਸ ਭਾਂਤ ਦੇ ਛੋਟੇ

ਵਡੇ ਮੇਲਿਆਂ ਦੀ ਗਿਣਤੀ ਕਈ ਸੈਂਕੜੇ ਹੁੰਦੀ ਜਾ ਰਹੀ ਹੈ, ਤੇ ਉਹਨਾਂ ਨੂੰ ਦੇਖਣ ਆਇਆਂ ਦੀ ਹਾਜ਼ਰੀ ਕਈ ਕਰੋੜ ਤਕ ਪੁਜ ਜਾਂਦੀ ਹੈ।

ਇਹਨਾਂ ਤਿਜਾਰਤੀ ਮੇਲਿਆਂ ਦਾ ਜਨਮ ਅਮ੍ਰੀਕਾ ਵਿਚ ਇਸ ਸਦੀ ਦੇ ਅਰੰਭਲੇ ਦਹਾਕਿਆਂ ਵਿਚ ਹੋਇਆ ਸੀ। ਇਹਨਾਂ ਦੇ ਜਨਮ ਦਾ ਮੁਖ ਕਾਰਨ ਤਿਜਾਰਤ ਵਿਚ ਆਇਆ ਕੋਈ ਮੰਦਵਾੜਾ ਹੁੰਦਾ ਸੀ। ਫਿਰ ਇਹਨਾਂ ਦੀ ਵਰਤੋਂ ਓਥੇ ਵੱਡੀ ਪੱਧਰ 'ਤੇ ਹੋਣ ਲੱਗ ਪਈ। ਜਦੋਂ ਤਿਜਾਰਤ ਵਿਚ ਕੋਈ ਮੰਦਵਾੜਾ ਜਿਹਾ ਆ ਜਾਂਦਾ, ਓਦੋਂ ਹੀ ਇਕ ਵੱਡਾ ਮੇਲਾ ਰਚਾ ਦਿੱਤਾ ਜਾਂਦਾ।

ਸੰਨ 1933 ਵਿਚ ਸਾਰੀ ਦੁਨੀਆ ਉਤੇ ਵਿਹਾਰ ਮੰਦਾ ਹੋ ਗਿਆ ਸੀ। ਅਨੇਕਾਂ ਕਾਰਖ਼ਾਨੇ ਬੰਦ ਹੋ ਗਏ ਤੇ ਲੱਖਾਂ ਆਦਮੀ ਬੇਰੁਜ਼ਗਾਰ ਹੋ ਗਏ ਸਨ। ਓਦੋਂ ਅਮਰੀਕਾ ਦੇ ਸਿਆਣਿਆਂ ਨੇ ਸ਼ਿਕਾਗੋ ਦੇ ਸੰਸਾਰ ਮੇਲੇ ਦੀ ਤਜਵੀਜ਼ ਪੇਸ਼ ਕੀਤੀ ਸੀ। ਇਸ ਮੇਲੇ ਉਤੇ ਕਰੋੜਾਂ ਹੀ ਰੁਪਈਏ ਸਰਕਾਰ ਤੇ ਸੌਦਾਗਰਾਂ ਨੇ ਮਿਲ ਕੇ ਖ਼ਰਚ ਕੀਤੇ। ਲੱਖਾਂ ਹੀ ਰੁਪਈਆਂ ਦੀਆਂ ਇਮਾਰਤਾਂ ਬਣਾਈਆਂ ਗਈਆਂ। ਸਾਰੀ ਦੁਨੀਆ ਤੋਂ ਦਰਸ਼ਕ ਉਹ ਮੇਲਾ ਵੇਖਣ ਗਏ। ਕਿਹਾ ਜਾਂਦਾ ਹੈ ਕਿ ਇਹੋ ਜਿਹਾ ਮੇਲਾ ਅਗੇ ਕਦੇ ਦੁਨੀਆ ਦੇ ਇਤਿਹਾਸ ਵਿਚ ਨਹੀਂ ਸੀ ਜੁੜਿਆ।

ਇਹ ਮੇਲਾ ਏਡਾ ਕਾਮਯਾਬ ਹੋਇਆ ਕਿ ਨਿਊਯਾਰਕ ਵਿਚ ਓਹੋ ਜਿਹਾ ਇੱਕ ਹੋਰ ਸੰਸਾਰ-ਮੇਲਾ ਲਾਇਆ ਗਿਆ। ਦੁਨੀਆ ਭਰ ਤੋਂ ਚੀਜ਼ਾਂ ਇਸ ਮੇਲੇ ਉਤੇ ਭੇਜੀਆਂ ਗਈਆਂ। ਸੰਸਾਰ ਭਰ ਦੀ ਜ਼ਿੰਦਗੀ ਵਿਚ ਇੱਕ ਹਰਕਤ ਆ ਗਈ। ਵਿਹਾਰ ਸਰਕਿਆ, ਰੁਜ਼ਗਾਰ ਵਧਿਆ ਅਕਲ ਤਿਖੀ ਹੋਈ, ਜ਼ਮਾਨੇ ਦਾ ਗਿਆਨ ਵਧਿਆ।

ਇਹਨਾਂ ਮੇਲਿਆਂ ਦੀ ਸਫਲਤਾ ਤੋਂ ਪਿਛੋਂ, ਤਿਜਾਰਤੀ ਮੇਲਿਆਂ ਦਾ ਹੁਣ ਸੰਸਾਰ ਦੇ ਸਭਨਾਂ ਦੇਸਾਂ ਵਿਚ ਰਵਾਜ ਜਿਹਾ ਬਣ ਗਿਆ ਹੈ, ਅਤੇ ਇਹ ਸਭਨਾਂ ਦੇਸਾਂ ਦੇ ਜਨ-ਜੀਵਨ ਦਾ ਮਹਤਵ-ਪੂਰਨ ਅੰਗ ਬਣ ਗਏ ਹਨ। ਪਰ ਹੁਣ ਇਹਨਾਂ ਮੇਲਿਆਂ ਦਾ ਮਨੋਰਥ ਤਿਜਾਰਤ ਵਿਚ ਆਏ ਕਿਸੇ ਮੰਦਵਾੜੇ ਉਤੇ ਜਿੱਤ ਪਾਣ ਦਾ ਜਤਨ ਕਰਨਾ ਨਹੀਂ ਹੁੰਦਾ।

ਹੁਣ ਤਿਜਾਰਤੀ ਮੇਲੇ ਮੁਖ ਤੌਰ 'ਤੇ ਮਨੁੱਖੀ ਜੀਵਨ ਨੂੰ ਸੁਖੀ ਤੇ ਖ਼ੁਸ਼ਹਾਲ

ਬਣਾਨ ਲਈ ਕੀਤੇ ਜਾਂਦੇ ਹਨ। ਇਹਨਾਂ ਦਾ ਮਨੋਰਥ ਸਨਅਤੀ ਤੇ ਤਿਜਾਰਤੀ ਉਦਮਾਂ ਦੀ ਉੱਜਲ ਤੇ ਸੁਚੱਜੀ ਤਸਵੀਰ ਪੇਸ਼ ਕਰਨਾ ਹੁੰਦਾ ਹੈ, ਤਾਂ ਜੋ ਮਨੁੱਖ ਜਾਤੀ ਆਪਣੀ ਕੀਤੀ ਉੱਨਤੀ ਬਾਰੇ ਪੂਰੀ ਤਰ੍ਹਾਂ ਜਾਣੂ ਹੋ ਸਕੇ, ਉਹਨੂੰ ਆਪਣੀ ਬੁਧੀ ਵਿਚ ਰਚਾ ਸਕੇ, ਜ਼ਮਾਨੇ ਬਾਰੇ ਆਪਣਾ ਗਿਆਨ ਵਧਾ ਸਕੇ, ਅਤੇ ਸਭ ਤੋਂ ਵਧ ਆਪਣੇ ਘਰ ਤੇ ਆਪਣੀ ਕੌਮ ਨੂੰ ਉਸਾਰਨ ਲਈ ਅਗਵਾਈ ਲੈ ਸਕੇ।

ਇਹ ਮੇਲੇ ਸੰਸਾਰ ਦੇ ਸਾਰੇ ਮੁਲਕਾਂ ਵਿਚਕਾਰ ਤਿਜਾਰਤੀ ਪੁੱਲ ਤਾਂ ਬਣਦੇ ਹੀ ਹਨ, ਪਰ ਨਾਲ ਹੀ ਵਪਾਰਕ ਸਾਂਝ ਵਧਾਣਾ, ਮਨੁੱਖ ਜਾਤੀ ਦੀਆਂ ਉਪਜਾਈਆਂ ਸਫਲਤਮ ਵਸਤਾਂ ਦਾ ਆਦਾਨ ਪ੍ਰਦਾਨ ਕਰਨਾ, ਸਨਅਤੀ ਉੱਨਤੀ ਨੂੰ ਵਧੀਆ ਤਰ੍ਹਾਂ ਪ੍ਰਤੀਬਿੰਬਤ ਕਰਨਾ, ਤੇ ਉਹਦੇ ਲਈ ਨਿਤ ਲੋੜੀਂਦੀ ਨਵੀਨ ਜਾਣਕਾਰੀ ਦੇਣ ਦੀ ਅਤਿ ਵੱਡਮੁੱਲੀ ਸੇਵਾ ਕਰਨਾ, ਇਹਨਾਂ ਦਾ ਮੁਖ ਕਰਤਵ ਹੈ। ਇਹ ਇੱਕ ਬਹੁਤ ਹੀ ਵੱਡੀ ਦੇਣ ਹੈ। ਤੇ ਸਾਡੇ ਸਭਨਾਂ ਦੀ ਜ਼ਿੰਦਗੀ ਨੂੰ ਖੁਸ਼ਹਾਲੀ ਦੇ ਰਾਹ ਉਤੇ ਤੋਰਨ ਲਈ, ਇਹ ਮੇਲੇ ਸਾਨੂੰ, ਹਰ ਇਕ ਵਿਅਕਤੀ ਤੇ ਹਰ ਇਕ ਕੌਮ ਨੂੰ, ਸੁਸਿਖਿਅਤ ਕਰਦੇ ਹਨ।

ਤੇ ਕਿਸੇ ਸੁਸਿਖਿਅਤ ਕੌਮ ਜਾਂ ਵਿਅਕਤੀ ਨੂੰ ਬਹੁਤੀ ਦੇਰ ਕੋਈ ਦੁਨੀਆ ਦੀ ਤਾਕਤ ਗ਼ੁਲਾਮ ਨਹੀਂ ਰਖ ਸਕਦੀ।

ਸੁਸਿਖਿਅਤ ਹੋਣਾ ਹੀ ਸੁਤੰਤਰ ਹੋਣਾ ਹੈ, ਰਾਜਸੀ ਆਜ਼ਾਦੀ ਚੰਗੀ ਸਿਖਿਆ ਦੇ ਪੈਰਾਂ ਪਿੱਛੇ ਤੁਰਦੀ ਅੱਗੇ ਨਹੀਂ ਤੁਰ ਸਕਦੀ।

# ਕਿਸੇ ਈਮਾਨਦਾਰ ਕੰਮ ਵਿਚ ਸ਼ਰਮ ਨਹੀਂ

ਇੱਕ ਅਮਰੀਕਨ ਕਹਾਣੀ ਮੈਂ ਪੜ੍ਹ ਰਿਹਾ ਸਾਂ। ਉਸ ਵਿਚ ਇੱਕ ਕੁੜੀ ਆਪਣੇ ਘਰ ਦਾ ਜ਼ਿਕਰ ਕਰਦਿਆਂ ਹੋਇਆਂ ਕਹਿੰਦੀ ਹੈ :—

"ਮਾਪਿਆਂ ਦੇ ਖ਼ਿਆਲ ਪੁਰਾਣੇ ਹੋਣ ਕਰਕੇ ਸਾਡਾ ਕੁੜੀਆਂ ਦਾ ਜੀਵਨ ਬੜਾ ਔਖਾ ਰਹਿੰਦਾ ਸੀ — ਪਰ ਏਨਾ ਮੈਂ ਜ਼ਰੂਰ ਆਖਾਂਗੀ ਕਿ ਮੇਰੇ ਮਾਪਿਆਂ ਨੇ ਇੱਕ ਚੰਗੀ ਗੱਲ ਸਾਡੇ ਦਿਮਾਗ਼ਾਂ ਵਿਚ ਮਾਨੋ ਉੱਕਰ ਦਿੱਤੀ ਸੀ — ਕਿਸੇ ਦਿਆਨਤਦਾਰ ਕੰਮ ਕਰਨ ਵਿਚ ਕੋਈ ਸ਼ਰਮ ਨਹੀਂ।"

ਇਹ ਪੜ੍ਹਦਿਆਂ ਸਾਰ ਮੈਨੂੰ ਅਮ੍ਰੀਕਾ ਵਿਚ ਆਪਣੀ ਜ਼ਿੰਦਗੀ ਦੇ ਬਿਤਾਏ ਹੋਏ ਕੁਝ ਸਾਲਾਂ ਦੀ ਯਾਦ ਤਾਜ਼ਾ ਹੋ ਗਈ। ਮੇਰੀਆਂ ਅੱਖਾਂ ਦੇ ਸਾਹਮਣੇ ਆਪਣੀ ਉਥੇ ਦੀ ਰਹਿਣੀ ਸਮੇਂ ਦੇਖੇ ਅਮ੍ਰੀਕਨ ਜੀਵਨ ਦੇ ਅਨੇਕਾਂ ਦ੍ਰਿਸ਼ ਫਿਰ ਗਏ।

ਕਈ ਵਾਰੀ ਬਾਜ਼ਾਰ ਵਿਚ ਮੈਨੂੰ ਆਪਣੀ ਯੂਨੀਵਰਸਿਟੀ ਦਾ ਡੀਨ, ਸਟੋਰ ਵਿਚੋਂ ਦੋ ਤਿੰਨ ਨਿੱਕੇ ਨਿੱਕੇ ਬੰਡਲ ਚੁੱਕੀ ਲਿਆਉਂਦਾ ਮਿਲਿਆ ਕਰਦਾ ਸੀ। ਇਹ ਵੇਖ ਪਹਿਲੋਂ ਮੈਨੂੰ ਸ਼ਰਮ ਜਿਹੀ ਆ ਜਾਂਦੀ ਸੀ ਤੇ ਮੇਰਾ ਜੀਅ ਕਰਦਾ ਸੀ ਮੈਂ ਬੰਡਲ ਚੁੱਕ ਕੇ ਡੀਨ ਦੇ ਘਰ ਛੱਡ ਆਵਾਂ। ਪਰ ਡੀਨ ਨੂੰ ਕਿਸੇ ਸ਼ਰਮ ਦਾ ਚਿਤ ਚੇਤਾ ਵੀ ਨਹੀਂ ਸੀ ਹੁੰਦਾ; ਉਹ ਬੰਡਲ ਹੱਥ ਵਿਚ

ਫੜੀ ਮੇਰੇ ਨਾਲ ਗੱਲਾਂ ਵੀ ਕਰ ਲੈਂਦਾ ਸੀ, ਤੇ ਜੇ ਕਦੇ ਮੈਂ ਸਹਾਇਤਾ ਪੇਸ਼ ਕਰਨ ਦੀ ਗੁਸਤਾਖ਼ੀ ਕਰ ਹੀ ਦੇਂਦਾ ਤਾਂ ਬੜੀ ਹੈਰਾਨੀ ਨਾਲ ਕਹਿੰਦਾ ਸੀ — "ਪਰ ਉਹ ਕਿਉਂ ?"

ਇਹ ਡੀਨ ਕੋਈ ਛੋਟੀ ਜਿਹੀ ਸ਼ਖ਼ਸੀਅਤ ਨਹੀਂ ਸੀ। ਆਦਮੀਆਂ ਵਿਚ ਸ਼ਹਿਜ਼ਾਦਾ ਗਿਣਿਆ ਜਾਂਦਾ ਸੀ। ਕਈ ਹਜ਼ਾਰਾਂ ਰੁਪਈਏ ਉਸ ਦੇ ਮਸ਼ਵਰੇ ਦੀ ਫ਼ੀਸ ਸੀ, ਕਈ ਹਜ਼ਾਰਾਂ ਉਹਦੀ ਤਨਖ਼ਾਹ ਸੀ, ਸਾਰੀ ਸੰਤਾਨ ਉੱਚੇ ਉੱਚੇ ਅਹੁਦਿਆਂ ਉਤੇ ਸੀ, ਤੇ ਉਹਦੀ ਆਪਣੀ ਉਮਰ ਕੋਈ 75 ਵਰ੍ਹੇ ਦੀ ਸੀ। ਸਿਰ ਬਰਫ਼ ਵਰਗਾ ਚਿੱਟਾ ਤੇ ਚਿਹਰਾ ਅਤਿਅੰਤ ਪ੍ਰਭਾਵਸ਼ੀਲ ਸੀ।

ਉਸ ਮੁਲਕ ਵਿਚ, ਥੋੜ੍ਹੇ ਚਿਰ ਦੀ ਰਿਹਾਇਸ਼ ਬਾਅਦ ਮੇਰੇ ਅੰਦਰੋਂ ਵੀ ਇਹ ਸ਼ਰਮ ਨਿਕਲ ਗਈ। ਆਪਣਾ ਭਾਰ ਆਪ ਚੁੱਕ ਕੇ ਤੁਰਨਾ, ਕਿਸੇ ਕੁਲੀ ਦਾ ਆਸਰਾ ਨਾ ਤੱਕਣਾ, ਝਾੜੂ ਦੇਣ ਤੇ ਆਪਣਾ ਟੱਟੀਖ਼ਾਨਾ ਸਾਫ਼ ਕਰਨ ਤੋਂ ਲੈ ਕੇ ਹਰ ਕਿਸਮ ਦਾ ਕੰਮ ਜਿਸ ਦੀ ਕਿਸੇ ਨੂੰ ਲੋੜ ਪੈ ਜਾਵੇ, ਉਹ ਕੀਤਿਆਂ ਕਦੇ ਸ਼ਰਮ ਨਹੀਂ ਸੀ ਆਉਂਦੀ।

ਐਮ. ਏ. ਪਾਸ, ਪੀ. ਐਚ. ਡੀ. ਲਈ ਤਿਆਰੀ ਕਰਦੇ ਵਿਦਿਆਰਥੀ ਪ੍ਰੋਫ਼ੈਸਰਾਂ ਦੇ ਘਰਾਂ ਵਿਚ ਬਰਤਨ ਸਾਫ਼ ਕਰਦੇ ਤੇ ਝਾੜੂ ਦੇਂਦੇ ਸਨ, ਪਰ ਰੋਟੀ ਖਾਣ ਸਮੇਂ ਪ੍ਰੋਫ਼ੈਸਰਾਂ ਨਾਲ ਬਹਿ ਕੇ ਰੋਟੀ ਖਾਂਦੇ ਸਨ।

ਸਟੇਸ਼ਨ ਉਤੇ ਗੱਡੀ ਖਲੋਂਦੀ ਹੈ, ਕੋਈ ਕੁਲੀਆਂ ਨੂੰ ਵਾਜਾਂ ਨਹੀਂ ਮਾਰਦਾ। ਹਰ ਕੋਈ ਆਪੋ ਆਪਣਾ ਸੂਟਕੇਸ ਜਾਂ ਬੰਡਲ ਚੁੱਕ ਕੇ ਤੁਰਦਾ ਹੈ। ਕਿਸੇ ਭਾਰ ਚੁੱਕਿਆ ਹੋਇਆ ਹੋਵੇ, ਕੋਈ ਉਸ ਵਲ ਤਕਦਾ ਨਹੀਂ; ਕੋਈ ਘਰ ਝਾੜੂ ਦੇਂਦਾ ਹੋਵੇ, ਮਿਲਣ ਵਾਲਾ ਆ ਜਾਵੇ, ਕੋਈ ਕਿਸੇ ਕੋਲੋਂ ਸ਼ਰਮਾਂਦਾ ਨਹੀਂ, ਨਾ ਨੌਕਰ ਦੇ ਬੀਮਾਰ ਹੋਣ ਜਾਂ ਛੁੱਟੀ ਜਾਣ ਦਾ ਬਹਾਨਾ ਖਾਂਦਾ ਹੈ।

ਕੇਡੀ ਸੋਹਣੀ ਜ਼ਹਿਨੀਅਤ ਹੈ ਕਿ ਕਿਸੇ ਦਿਆਨਤਦਾਰ ਕੰਮ ਕਰਨ ਵਿਚ ਕੋਈ ਸ਼ਰਮ ਨਹੀਂ। ਇਹ ਸਿਖਿਆ ਸਾਡੇ ਦੇਸ ਲਈ ਕੇਡੀ ਲੋੜੀਂਦੀ ਹੈ। ਇਥੇ ਨਿੱਕਾ ਜਿਹਾ ਅਟੈਚੀਕੇਸ ਚੁੱਕ ਕੇ ਤੁਰਦਿਆਂ ਵੀ ਲੋਕ ਸ਼ਰਮਾਂਦੇ

ਹਨ, ਤੇ ਜੇ ਕੰਮ ਕਰਦਿਆਂ ਕੋਈ ਵੇਖ ਲਵੇ ਤਾਂ ਪਸੀਨਾ ਪਸੀਨਾ ਹੋ ਜਾਂਦੇ ਹਨ, ਜੀਕਰ ਚੋਰੀ ਕਰਦੇ ਫੜੇ ਗਏ ਹਨ।

ਸਾਨੂੰ ਇਸ ਗੱਲ ਦਾ ਅਨੁਭਵ ਹੀ ਨਹੀਂ ਕਿ ਦਿਆਨਤਦਾਰ ਕੰਮ ਸ਼ਖਸੀਅਤ ਵਿਚ ਇੱਕ ਅਨੋਖੀ ਗੰਭੀਰਤਾ ਪੈਦਾ ਕਰਦਾ ਹੈ। ਜਿਹੜੇ ਆਦਮੀ ਅਮੀਰ ਹੁੰਦਿਆਂ ਹੋਇਆਂ ਵੀ ਆਪਣਾ ਕੰਮ ਆਪ ਕਰਦੇ ਹਨ, ਉਹਨਾਂ ਵਿਚ ਇੱਕ ਵਖਰਾ ਹੀ ਅੰਦਾਜ਼ ਹੁੰਦਾ ਹੈ। ਉਹਨਾਂ ਦੇ ਮੁਕਾਬਲੇ ਵਿਚ ਜਿਹੜੇ ਲੋਕ ਨੌਕਰਾਂ ਜਾਂ ਸੇਵਕਾਂ ਕੋਲੋਂ ਛੱਤਰੀ ਤਣਵਾ ਕੇ ਤੁਰਦੇ ਹਨ, ਜੰਗਲ ਜਾਣ ਲੱਗਿਆਂ ਗੜਵੀ ਚੁਕਾ ਕੇ ਖੜਦੇ ਹਨ, ਜਾਂ ਪੱਖੇ ਝੁਲਵਾਂਦੇ ਹਨ, ਜਾਂ ਆਪਣੇ ਨਿੱਕੇ ਨਿੱਕੇ ਕੰਮ ਵੀ ਨੌਕਰ, ਧੀ, ਪੁੱਤਰ ਜਾਂ ਇਸਤ੍ਰੀ ਕੋਲੋਂ ਕਰਾਂਦੇ ਹਨ, ਉਹ ਅਧੂਰੀ ਜਿਹੀ ਤਰਸ-ਯੋਗ ਜ਼ਿੰਦਗੀ ਭਾਸਦੇ ਹਨ। ਉਹਨਾਂ ਵਲ ਵੇਖ ਕੇ ਨਾ ਕੋਈ ਤਾਕਤ ਆਉਂਦੀ ਹੈ, ਨਾ ਕੋਈ ਪ੍ਰੇਰਨਾ ਉਠਦੀ ਹੈ।

ਅਮਰੀਕਾ ਦੇ ਲੋਕਾਂ ਦੀ ਅਚੰਭਾ ਭਰੀ ਕਾਮਯਾਬੀ ਦਾ ਰਾਜ਼ "ਕੰਮ" ਸੰਬੰਧੀ ਉਨ੍ਹਾਂ ਦਾ ਇਹੋ ਜਿਹਾ ਸਰਲ ਦ੍ਰਿਸ਼ਟੀਕੋਣ ਹੈ। ਸਾਡੇ ਦਲਿੱਦਰ ਤੇ ਸਾਡੀ ਗਰੀਬੀ ਦਾ ਵੱਡਾ ਰਾਜ਼ ਉਹਨਾਂ ਨਾਲੋਂ ਬਿਲਕੁਲ ਉਲਟਾ ਸਾਡਾ ਦ੍ਰਿਸ਼ਟੀ-ਕੋਣ ਹੈ। ਜਿਸ ਵੇਲੇ ਕਿਆਸ ਵਿਚ ਮੈਂ ਦੋਹਾਂ ਮੁਲਕਾਂ ਦੀ ਇਨਸਾਨੀਅਤ ਨੂੰ ਤੋਲਦਾ ਹਾਂ, ਤਾਂ ਆਪਣੇ ਆਦਮੀ ਡਾਢੇ ਹੌਲੇ ਦਿੱਸਦੇ ਹਨ। ਯੂਰਪੀਨ ਲੋਕਾਂ ਦੀਆਂ ਤਸਵੀਰਾਂ ਅਖਬਾਰਾਂ, ਰਿਸਾਲਿਆਂ ਵਿਚ ਵੇਖੀਦੀਆਂ ਹਨ — ਕੇਡੇ ਮਰਦਾਵੇਂ ਚਿਹਰੇ, ਕੇਡੀਆਂ ਪ੍ਰਭਾਵਸ਼ੀਲ ਸ਼ਖਸੀਅਤਾਂ — ਕੀ ਇਸਤ੍ਰੀਆਂ, ਕੀ ਮਰਦ, ਸਭੋ ਕਿਸੇ ਸ਼ਕਤੀ ਦੇ ਟੁਕੜੇ ਦਿਖਾਈ ਦੇਂਦੇ ਹਨ। ਉਸ ਦੇ ਮੁਕਾਬਲੇ ਵਿਚ ਸਾਡੇ ਲੋਕਾਂ ਦੀਆਂ ਤਸਵੀਰਾਂ, ਕਿਸੇ ਵਿਚੋਂ ਤਾਕਤ ਦੀ ਕੋਈ ਕਿਰਨ ਉਠਦੀ ਨਹੀਂ ਦਿੱਸਦੀ ਹੈ।

ਅਮਰੀਕਾ ਦਾ 75 ਸਾਲਾ ਡੀਨ — ਜਿਹੜਾ ਰੁਤਬੇ ਤੇ ਅਮੀਰੀ ਵਿਚ ਆਪਣੇ ਸ਼ਹਿਰ ਦਾ ਦੂਜਾ ਵੱਡਾ ਆਦਮੀ ਸੀ, ਪਹਿਲਾ ਸੀ ਯੂਨੀਵਰਸਿਟੀ ਦਾ ਪ੍ਰਧਾਨ — ਬਾਜ਼ਾਰ ਵਿਚ ਸਬਜ਼ੀ ਚੁੱਕ ਕੇ ਘਰ ਲਿਜਾਣ ਵਿਚ ਕੋਈ ਸ਼ਰਮ ਮਹਿਸੂਸ ਨਹੀਂ ਕਰਦਾ, ਪਰ ਸਾਡੇ ਸ਼ਹਿਰ ਦਾ ਛੋਟਾ ਜਿਹਾ ਥਾਣੇਦਾਰ ਦੋ ਦਰਜਨ ਸੰਗਤਰਿਆਂ ਦਾ ਲਿਫ਼ਾਫ਼ਾ ਚੁੱਕ ਕੇ ਬਾਜ਼ਾਰ ਵਿਚੋਂ ਨਹੀਂ ਲੰਘ

ਸਕਦਾ।

ਹਿੰਦੁਸਤਾਨੀ ਨੌਜਵਾਨਾਂ ਦੇ ਵਿਚਾਰ ਲਈ ਇਸ ਵਿਚ ਇੱਕ ਕੀਮਤੀ ਸਿਖਿਆ ਹੈ। ਸਾਡੇ ਵਿਚ ਕਿੰਨੇ ਖ਼ਾਨਦਾਨ ਇਸ ਬੇਲੋੜੀ ਸ਼ਰਮ ਦਾ ਸਦਕਾ ਦੁਖੀ ਹੋਏ ਪਏ ਹਨ, ਤੇ ਕਈ ਬਰਬਾਦ ਹੋ ਗਏ ਹਨ। ਨੌਕਰ ਰਖਿਆ ਨਹੀਂ ਜਾ ਸਕਦਾ, ਪਰ ਕੰਮ ਆਪੀਂ ਕੀਤਿਆਂ ਲੋਕ ਗੱਲਾ ਕਰਦੇ ਹਨ। ਇਸੇ ਲੁਕਾ ਛਿਪਾ ਵਿਚ ਘਰ ਦਾ ਸਾਰਾ ਅਮਨ ਖ਼ਰਾਬ ਹੋ ਜਾਂਦਾ ਹੈ, ਸਾਧਾਰਣ ਘਟਨਾਵਾਂ ਵੱਡੀਆਂ ਮੁਸੀਬਤਾਂ ਬਣ ਜਾਂਦੀਆਂ ਹਨ।

ਮੇਰੇ ਖ਼ਿਆਲ ਵਿਚ ਸਭ ਤੋਂ ਚੰਗਾ ਸਮਾਜਕ ਸੁਧਾਰ ਇਹ ਹੋਵੇਗਾ, ਕਿ ਜਿਨ੍ਹਾਂ ਲੋਕਾਂ ਨੂੰ ਸਮਝ ਆ ਗਈ ਹੈ, ਉਹ ਦੂਜਿਆਂ ਦੇ ਸਾਹਮਣੇ ਕੰਮ ਆਪ ਕਰਿਆ ਕਰਨ, ਤੇ ਆਪਣੀ ਮਿਸਾਲ ਨਾਲ ਨੌਜਵਾਨਾਂ ਦੇ ਦਿਮਾਗ਼ਾਂ ਵਿਚ ਇਹ ਗੱਲ ਬਿਠਾ ਦੇਣ, ਕਿ —

''ਕਿਸੇ ਦਿਆਨਤਦਾਰ ਕੰਮ ਵਿਚ ਕੋਈ ਸ਼ਰਮ ਨਹੀਂ।''

ਇਹ ਮੋਟੇ ਅੱਖਰਾਂ ਵਿਚ ਲਿਖ ਕੇ ਸਿਧਾਂਤ-ਵਾਕ ਦੀ ਤਰ੍ਹਾਂ ਆਪਣੇ ਕਮਰੇ ਵਿਚ ਲਟਕਾ ਰਖਣਾ ਲਾਭਦਾਇਕ ਹੋਵੇਗਾ। ਬੱਚਿਆਂ ਨੂੰ ਸ਼ੁਰੂ ਤੋਂ ਸਿਖਾਇਆ ਜਾਏ, ਕਿ ਉਹ ਕੰਮ ਕਰਨ ਲੱਗਿਆਂ ਕਦੇ ਨਾ ਸ਼ਰਮਾਇਆ ਕਰਨ।

ਸ੍ਵੈ-ਭਰੋਸਾ ਕੰਮ ਵਿਚੋਂ ਹੀ ਪੈਦਾ ਹੁੰਦਾ ਹੈ। ਤੇ ਸ੍ਵੈ-ਭਰੋਸੇ ਬਿਨਾਂ ਕੋਈ ਕਾਮਯਾਬੀ ਪ੍ਰਾਪਤ ਨਹੀਂ ਹੋ ਸਕਦੀ। ਦੁਨੀਆ ਵਿਚ ਜੋ ਕੁਝ ਵੀ ਆਦਮੀ ਚਾਹੇ ਹਾਸਲ ਕਰ ਸਕਦਾ ਹੈ — ਮੈਂ ਕਹਿੰਦਾ ਹਾਂ — ਜੋ ਕੁਝ ਵੀ ਚਾਹੇ, ਸਿਰਫ਼ ਉਸ ਨੂੰ ਪ੍ਰਾਪਤ ਕਰਨ ਲਈ ਕੰਮ ਕਰਨਾ ਪਏਗਾ। ਬੜੀ ਸਖ਼ਤ ਮਿਹਨਤ, ਤਰਤੀਬ ਤੇ ਠੁਕ ਦੀ ਮਿਹਨਤ, ਤੇ ਉਹ ਮਿਹਨਤ ਜਿਸ ਦਾ ਆਪਣੇ ਆਪ ਨੂੰ ਮਾਣ ਹੋਵੇ, ਸ਼ਰਮਿੰਦਗੀ ਨਾ ਹੋਵੇ — ਇਹੀ ਕਿਸੇ ਨੂੰ ਕਮਾਲ-ਮੰਜ਼ਲ 'ਤੇ ਪਹੁੰਚਾ ਸਕਦੀ ਹੈ। ਕਮੀਨੇ ਤੋਂ ਕਮੀਨਾ ਕੰਮ ਵੀ ਸ਼ਾਨਦਾਰ ਬਣ ਸਕਦਾ ਹੈ, ਜੇ ਉਸ਼ ਨੂੰ ਦਲੇਰੀ ਤੇ ਦਿਆਨਤਦਾਰੀ ਨਾਲ ਕੀਤਾ ਜਾਏ। ਕੋਈ ਤਕਦੀਰ ਕਮੀਨੀ ਨਹੀਂ, ਕੋਈ ਪੇਸ਼ਾ ਕਮੀਨਾ ਨਹੀਂ — ਕਮੀਨਗੀ ਸਿਰਫ਼

ਸਾਡੇ ਖ਼ਿਆਲਾਂ ਵਿਚ ਹੁੰਦੀ ਹੈ, ਸਾਡੀਆਂ ਬਦ-ਦਿਆਨਤ ਰੁਚੀਆਂ ਵਿਚ ਹੁੰਦੀ ਹੈ।

ਜੇ ਕੰਮ ਸੰਬੰਧੀ ਕਿਸੇ ਦੇ ਖ਼ਿਆਲ ਕੁਦਰਤੀ ਤੇ ਸਰਲ ਹੋ ਜਾਣ ਤੇ ਬੇ-ਅਰਥ ਸੰਗ ਸ਼ਰਮ ਦਾ ਭਾਰ ਦਿਮਾਗ਼ ਤੋਂ ਲਹਿ ਜਾਏ, ਤਾਂ ਜ਼ਿੰਦਗੀ ਇੱਕ ਖੇੜਾ ਬਣ ਜਾਂਦੀ ਹੈ, ਤੇ ਜਿਉਣ ਦਾ ਅਧਿਕਾਰ ਸਭ ਤੋਂ ਵੱਡਾ ਅਧਿਕਾਰ ਮਹਿਸੂਸ ਹੋਣ ਲੱਗ ਪੈਂਦਾ ਹੈ।

ਜ਼ਿੰਦਗੀ ਇੱਕ ਉਤਸ਼ਾਹ-ਭਰਪੂਰ ਤਜਰਬਾ ਹੈ, ਪਰ ਰਸਮੀ ਖ਼ਿਆਲਾਂ ਤੇ ਦਲੀਲੋਂ ਖ਼ਾਲੀ ਭਾਈਚਾਰਕ ਬੰਦਸ਼ਾਂ ਨੇ ਇਸ ਨੂੰ ਇੱਕ ਅਜ਼ਾਬ ਬਣਾ ਦਿੱਤਾ ਹੈ। 'ਲੋਕਾਚਾਰੀ' ਦੇ ਬੋਝ ਹੇਠ ਅਨੇਕਾਂ ਜ਼ਿੰਦਗੀਆਂ ਚੂਰ ਹੋ ਰਹੀਆਂ ਹਨ। ਜ਼ਿੰਦਗੀ ਦੀ ਨਿਜਾਤ ਸਰਲ ਤੇ ਕੁਦਰਤੀ ਹੋਣ ਵਿਚ ਹੈ। ਦਿਆਨਤ-ਦਾਰੀ ਨਾਲ ਆਪਣਾ ਜੀਵਨ ਆਪਣੀ ਪ੍ਰਕਿਰਤੀ ਅਨੁਸਾਰ ਜਿਉਣ ਦੀ ਦਲੇਰੀ ਵਿਚ ਹੀ ਸ਼ਕਤੀ ਹੈ। ਹੋਰ ਸਭ ਮਾਰਗ ਪੇਚੀਦਗੀਆਂ ਪੈਦਾ ਕਰਦੇ ਹਨ, ਜੀਵਨ-ਲੜੀ ਵਿਚ ਗੰਢਾਂ ਪਾਂਦੇ ਹਨ।

ਨਾ ਕਿਸੇ ਦੇ ਕੰਮਾਂ ਉਤੇ ਨੁਕਤਾਚੀਨੀ ਕਰੋ, ਨਾ ਆਪ ਕਿਸੇ ਨੁਕਤਾਚੀਨੀ ਤੋਂ ਭੈ-ਭੀਤ ਹੋਵੋ। ਆਪਣੀ ਅੰਦਰਲੀ ਜੋਤ ਦਾ ਪ੍ਰਕਾਸ਼ ਹੋਣ ਦਿਓ, ਤੇ ਹੋਰਨਾਂ ਦਾ ਪ੍ਰਕਾਸ਼ ਵੇਖ ਕੇ ਪ੍ਰਸੰਨ ਹੋਵੋ। ਕਿਸੇ ਦੀ ਰੁਕਾਵਟ ਨਾ ਬਣੋ, ਨਾ ਕਿਸੇ ਨੂੰ ਸ਼ਰਮਾਓ, ਨਾ ਕਿਸੇ ਦੀ ਕੁਦਰਤ ਦਾ ਰਾਹ ਮੱਲੋ। ਪ੍ਰਸ਼ੰਸਾ ਭਰੀਆਂ ਨਜ਼ਰਾਂ ਨਾਲ ਸਾਥੀਆਂ ਗੁਆਂਢੀਆਂ ਦਾ ਜੀਵਨ-ਨਾਟਕ ਵੇਖੋ, ਤੇ ਬਜਾਇ ਮੱਥੇ ਤੀਊੜੀਆਂ ਪਾਣ ਦੇ ਖਿੜੇ ਮੱਥੇ ਉਹਨਾਂ ਦਾ ਜਿਉਣ-ਹੱਕ ਪ੍ਰਵਾਨ ਕਰੋ।

ਜ਼ਿੰਦਗੀ ਬੜੀ ਸੁਹਣੀ ਤੇ ਸਰਲ ਹੋ ਜਾਏਗੀ।

ਵਿਖਾਲੇ ਦੀ ਸ਼ਾਨਦਾਰੀ ਬੜਾ ਮਹਿੰਗਾ ਸੌਦਾ ਹੈ। ਇਸ ਸੰਬੰਧੀ ਖ਼ਿਆਲ ਬਿਲਕੁਲ ਉਲਟਾ ਲਵੋ। ਜਿਹੜਾ ਕੋਈ ਦੂਜੀਆਂ ਸਵਾਰੀਆਂ ਨਾਲ ਬਹਿ ਕੇ ਸਫ਼ਰ ਕਰਨੋ ਸ਼ਰਮ ਸਮਝੇ ਤੇ ਸਾਲਮ ਟਾਂਗੇ ਵਿਚ ਚੜ੍ਹਨਾ ਸ਼ਾਨ ਸਮਝੇ, ਉਸ ਨੂੰ ਸਤਿਕਾਰ ਨਾਲ ਵੇਖਣ ਦੀ ਥਾਂ ਸ਼ੱਕ ਨਾਲ ਵੇਖੋ, ਕਿਉਂਕਿ ਉਹ ਕੌਮੀ ਸੰਜਮ ਦੇ ਉਲਟ ਇੱਕ ਗੁਨਾਹ ਕਰ ਰਿਹਾ ਹੈ। ਜਿਥੇ ਚਾਰ ਆਦਮੀਆਂ ਦੇ ਕੰਮ ਹੋ

ਸਕਦੇ ਸਨ, ਉਥੇ ਇੱਕੋ ਲਈ ਇਕ ਬਘੀ ਤੇ ਕੋਚਵਾਨ ਭੱਜੇ ਫਿਰ ਰਹੇ ਹਨ।

ਜਿਹੜਾ ਕੋਈ ਨਿੱਕਾ ਜਿਹਾ ਬੰਡਲ ਮਜ਼ਦੂਰ ਕੋਲੋਂ ਚੁੱਕਾ ਕੇ ਤੁਰਦਾ ਹੋਵੇ; ਅਟੈਚੀਕੇਸ, ਕੈਮਰਾ ਜਾਂ ਕਾਗਜ਼ਾਂ ਦੀ ਫ਼ਾਈਲ ਕਿਸੇ ਕੋਲੋਂ ਚੁਕਾਂਦਾ ਹੋਵੇ, ਉਸ ਨੂੰ ਮਾਣ ਦਾ ਅਹਿਸਾਸ ਨਾ ਹੋਣ ਦਿਓ, ਸਗੋਂ ਉਹ ਮਾਫ਼ੀ ਜਿਹੀ ਮੰਗਣ ਦੀ ਲੋੜ ਸਮਝਦਾ ਹੋਵੇ।

ਸਿਰਫ਼ ਉਹਨਾਂ ਆਦਮੀਆਂ ਨੂੰ ਕਿਸੇ ਕੋਲੋਂ ਕੰਮ ਕਰਾਣ ਦਾ ਹੱਕ ਦਿੱਤਾ ਜਾ ਸਕਦਾ ਹੈ, ਜਿਹੜੇ ਉਸ ਵੇਲੇ ਕੋਈ ਉਸ ਤੋਂ ਵਧੇਰੇ ਕੀਮਤੀ ਕੰਮ ਕਰ ਰਹੇ ਹੋਣ।

# ਰੁਜ਼ਗਾਰ

ਲਗਭਗ ਹਰ ਰੋਜ਼ ਡਾਕ ਵਿਚ ਹਰ ਉਮਰ ਦੇ ਇਸਤ੍ਰੀਆਂ ਮਰਦਾਂ ਵਲੋਂ ਰੁਜ਼ਗਾਰ ਬਾਰੇ ਮੈਨੂੰ ਪੁੱਛਾਂ ਆਉਂਦੀਆ ਹਨ, ਕੋਈ ਕਿਸੇ ਚੰਗੇ ਰੁਜ਼ਗਾਰ ਲਈ ਸਲਾਹ ਪੁੱਛਦਾ ਹੈ।

ਬੇਰੁਜ਼ਗਾਰੀ ਦਾ ਇੱਕ ਹੜ੍ਹ ਜਿਹਾ ਆਇਆ ਦਿੱਸਦਾ ਹੈ, ਲੱਖਾਂ ਲੋਕ ਵਿਹਲੇ ਤੇ ਬੇਕਾਰ ਵਿਖਾਈ ਦੇਂਦੇ ਹਨ, ਰੁਜ਼ਗਾਰ-ਦਫ਼ਤਰਾਂ ਵਿਚ ਰੁਜ਼ਗਾਰ ਮੰਗਦਿਆਂ ਦੀਆਂ ਅਰਜ਼ੀਆਂ ਦੇ ਪੁਲੰਦੇ ਬੱਝੇ ਪਏ ਹਨ। ਤੇ ਇਹਨਾਂ 'ਲੱਖਾਂ ਕਾਮਿਆਂ ਉਤੇ ਕਰੋੜਾਂ ਬੱਚੇ ਬੁੱਢੇ ਨਿਰਭਰ ਰਖਣ ਵਾਲੇ ਹਨ। ਇਹਦੇ ਸਦਕਾ ਸਾਡੀ ਵਸੋਂ ਦੇ ਬਹੁਤ ਵੱਡੇ ਭਾਗ ਨਾਲ ਆਰਥਕ ਸੰਕਟ ਜੁੜਿਆ ਹੋਇਆ ਹੈ।

ਇਹ ਬੇਰੁਜ਼ਗਾਰੀ ਮੁਲਕ ਦੇ ਅਖ਼ਲਾਕ ਤੇ ਮਰਯਾਦਾ ਲਈ ਵੀ ਬੜੀ ਖ਼ਤਰਨਾਕ ਹੈ। ਇਹਦੇ ਨਾਲ ਅੱਗੇ ਹੀ ਸਾਡੀ ਜ਼ਿੰਦਗੀ ਤੇ ਸਭਿਅਤਾ ਦਾ ਮਿਆਰ ਬਹੁਤ ਨੀਵਾਂ ਚਲਾ ਗਿਆ ਹੈ।

ਪਰ ਮੁਲਕ ਦੀ ਇਹੋ ਜਿਹੀ ਬੇਬਸੀ ਵਲ ਪਤਾ ਨਹੀਂ ਕਿਉਂ ਸਾਡੇ ਰਾਜਸੀ ਆਗੂਆਂ ਦਾ ਪਹਿਲਾ ਧਿਆਨ ਨਹੀਂ ਜਾਂਦਾ। ਇਸ ਬੇਬਸੀ ਦੇ ਰੂਬਰੂ ਸਭ ਤੋਂ ਪਹਿਲਾ ਕੰਮ ਇਹ ਹੋਣਾ ਚਾਹੀਦਾ ਹੈ ਕਿ ਸਾਰਾ ਮੁਲਕ ਇਕੱਠਾ ਹੋ ਕੇ, ਨਵੇਂ ਰੁਜ਼ਗਾਰ ਪੈਦਾ ਕਰਨ ਲਈ ਨਵੇਂ ਉਪਰਾਲੇ ਕਰੇ, ਤੇ ਨਵੇਂ ਸਾਧਨ ਜੁਟਾਏ।

ਅਸੀਂ, ਹਕੂਮਤ ਅਤੇ ਜਨ-ਸਾਧਾਰਣ, ਇਤਫ਼ਾਕ ਕਰ ਕੇ ਇਹ ਦ੍ਰਿੜ੍ਹ ਕਰ ਲਈਏ ਕਿ ਕੋਈ ਕਾਮਾ ਬੇਕਾਰ ਨਾ ਰਹੇ। ਕਿਉਂਕਿ ਇਸ ਗੱਲ ਦਾ ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਬੇਕਾਰੀ ਅਟੱਲ ਨਹੀਂ।

ਇਹ ਸੱਚ ਹੈ ਕਿ ਹਿੰਦੁਸਤਾਨ ਦੀ ਸੁਤੰਤਰਤਾ ਤੋਂ ਬਾਅਦ ਦੇ ਸਾਲਾਂ ਵਿਚ ਸਨਅਤ ਵਧੀ ਹੈ, ਤੇ ਉਹਦੇ ਵਿੱਚ ਲੱਗੇ ਮਜ਼ਦੂਰਾਂ ਦੀ ਗਿਣਤੀ ਵਿਚ ਵੀ ਵਾਧਾ ਹੋਇਆ ਹੈ। ਸਨਅਤ ਅੱਜ ਤਕਰੀਬਨ ਤਿੰਨ ਗੁਣਾਂ ਹੋ ਗਈ ਹੈ, ਅਤੇ ਸਨਅਤੀ ਮਜ਼ਦੂਰਾਂ ਦੀ ਸੰਖਿਆ ਇੱਕ ਕਰੋੜ ਨੂੰ ਛੂਹਣ ਲਗੀ ਹੈ। ਅਤੇ ਇਹਨਾਂ ਦੇ ਹੋਰ ਵੀ ਵਧਦੇ ਜਾਣ ਦੀਆਂ ਬੜੀਆਂ ਹੀ ਸੰਭਾਵਨਾਵਾਂ ਹੁਣ ਉਜਾਗਰ ਚੁੱਕੀਆਂ ਹਨ।

ਅਤੇ ਜਦੋਂ ਸਾਡੇ ਦੇਸ ਦੀ ਇਹਨਾਂ ਸਾਲਾਂ ਵਿਚ ਕੀਤੀ ਗਈ ਮਾਣਯੋਗ ਪ੍ਰਾਪਤੀ ਦਾ ਮੁਕਾਬਲਾ ਸੁਤੰਤਰਤਾ ਤੋਂ ਪਹਿਲਾਂ ਦੇ ਚਾਰ ਦੁਹਾਕਿਆ ਨਾਲ ਕੀਤਾ ਜਾਵੇ, ਤਾਂ ਇਹ ਪਤਾ ਲੱਗੇਗਾ ਕਿ ਉਸ ਸਮੇਂ ਵਿੱਚ ਸਨਅਤ ਵਿਚ ਲੱਗੇ ਮਜ਼ਦੂਰਾਂ ਦੀ ਗਿਣਤੀ ਵਧਣ ਦੀ ਥਾਂ ਲਗਾਤਾਰ ਘੱਟਦੀ ਰਹੀ ਸੀ। 1911 ਵਿਚ ਸਾਢੇ ਸਤਾਰਾਂ ਲਖ, 1921 ਵਿਚ ਪੰਦਰਾਂ ਲਖ ਸਤਰ ਹਜ਼ਾਰ; 1931 ਵਿਚ ਪੰਦਰਾਂ ਲਖ ਤੀਹ ਹਜ਼ਾਰ, ਤੇ 1941 ਵਿਚ ਸੋਲਾਂ ਲਖ ਮਜ਼ਦੂਰ ਕਾਰਖ਼ਾਨਿਆਂ ਵਿਚ ਕੰਮ ਕਰਦੇ ਸਨ। 1941 ਦੇ ਬਾਅਦ ਲੜਾਈ ਕਰਕੇ ਛਬੀ ਲਖ ਛਬੀ ਹਜ਼ਾਰ ਮਜ਼ਦੂਰ ਕੰਮ ਉਤੇ ਲੱਗੇ, ਪਰ 1947 ਤਕ ਇਹ ਸੰਖਿਆ ਮੁੜ ਸੋਲਾਂ ਲਖ ਦੇ ਨੇੜੇ ਤੇੜੇ ਆ ਡਿੱਗੀ ਸੀ। ਕਾਰਨ ਇਹ ਸੀ ਕਿ ਨਵਾਂ ਉਤਪਾਦਨ ਕਰਨ ਵਾਲੇ ਕੰਮ, ਸਿਵਾਏ ਕੁਝ ਟਾਟਾ ਬਿਰਲਾ ਆਦਿ ਵਰਗਿਆਂ ਦੇ ਕਾਰਖ਼ਾਨਿਆਂ ਦੇ, ਟਾਵੇਂ ਹੀ ਬਣੇ ਸਨ। ਕਪੜਾ ਆਦਿ ਦੇ ਕਾਰਖ਼ਾਨਿਆਂ ਨੇ ਵੀ ਸਨਅਤੀ ਆਬਾਦੀ ਘਟਾਈ ਸੀ।

ਪਰ ਅਜ ਵੀ ਇਹ ਦੇਖਣ ਵਿਚ ਆ ਰਿਹਾ ਹੈ ਕਿ ਜਿੰਨੀਆਂ ਸਨਅਤੀ ਸਕੀਮਾਂ ਸਰਕਾਰ ਬਣਾ ਰਹੀ ਹੈ, ਇਹ ਸਾਡੀ ਬੇਰੁਜ਼ਗਾਰੀ ਦੀ ਅਹੁਰ ਨੂੰ ਪੂਰੀ ਤਰ੍ਹਾਂ ਛੂਹੰਦੀਆਂ ਨਹੀਂ। ਜਿੰਨੇ ਕਾਰਖ਼ਾਨੇ ਸਾਡੇ ਦੇਸ ਵਿਚਲੇ ਨਿੱਜੀ ਸੱਨਅਤਕਾਰ ਆਪ ਜਾਂ ਪ੍ਰਦੇਸੀ ਸਨਅਤਕਾਰਾਂ ਨਾਲ ਰਲ ਕੇ ਲਗਾ ਰਹੇ ਹਨ, ਉਹ ਸਾਡੀ ਗ਼ਰੀਬੀ ਨੂੰ ਬਹੁਤਾ ਘਟਾਂਦੇ ਨਹੀਂ। ਨਾ ਹੀ ਮਜ਼ਦੂਰੀ ਨੂੰ ਬਹੁਤਾ ਬੜ੍ਹਾਵਾ ਦੇਂਦੇ ਹਨ।

ਮਜ਼ਦੂਰੀ ਤਾਂ ਹੀ ਵਧ ਸਕਦੀ ਹੈ ਜੇ ਲੋਹੇ, ਸੀਮੈਂਟ, ਮੋਟਰਾਂ, ਕੋਲੇ, ਟਰੈਕਟਰਾਂ, ਜਹਾਜ਼ਾਂ ਤੇ ਹੋਰ ਨਵੇਂ ਉਤਪਾਦਨ ਕਰਨ ਵਾਲ ਕਾਰਖ਼ਾਨੇ ਸਰਮਾਏ-ਦਾਰ ਲੋਕ ਨਹੀਂ, ਕੌਮੀ ਹਕੂਮਤ ਚਲਾਏ। ਬਟਨ, ਤੰਬੂ, ਕੰਬਲ, ਕਪੜਾ ਤੇ ਛੋਟਾ ਨਿੱਕ-ਸੁੱਕ ਅੱਗੇ ਵੀ ਕਿਸੇ ਤਰ੍ਹਾਂ ਬਣਦਾ ਹੀ ਹੈ, ਉਹ ਜੇ ਮਸ਼ੀਨਾਂ ਰਾਹੀਂ ਬਣਾਇਆ ਗਿਆ ਤਾਂ ਸ਼ਖ਼ਸਾਂ ਦੇ ਮੁਨਾਫ਼ੇ ਤਾਂ ਜ਼ਰੂਰ ਵਧ ਜਾਣਗੇ, ਪਰ ਮੁਲਕ ਵਿਚ ਬੇਕਾਰੀ ਵੀ ਵਧੇਗੀ, ਇਸ ਲਈ ਛੋਟੀ ਸਨਅਤ ਨੂੰ ਵੀ ਉਤਸ਼ਾਹ ਦੇਣਾ ਲੋਕ-ਹਕੂਮਤ ਦਾ ਫ਼ਰਜ਼ ਹੋਣਾ ਚਾਹੀਦਾ ਹੈ।

ਕਿਸੇ ਮੁਲਕ ਦੀ ਜ਼ਿੰਦਗੀ ਦਾ ਮਿਆਰ ਅਨਾਜ, ਕਪੜਾ, ਘਰ, ਲੋਹਾ, ਕੋਇਲਾ, ਬਿਜਲੀ, ਤੇਲ ਤੇ ਖਾਨਾਂ ਦੇ ਮਾਲ ਨਾਲ ਉੱਚਾ ਹੋ ਸਕਦਾ ਹੈ। ਤੇ ਇਹ ਅਸਾਂ ਵੇਖ ਲਿਆ ਹੈ ਕਿ ਇਹਨਾਂ ਚੀਜ਼ਾਂ ਦਾ ਉਤਪਾਦਨ ਜੇ ਲੋਕ-ਨਜ਼ਾਮ ਦੇ ਹੱਥ ਵਿਚ ਹੋਵੇ, ਤਾਂ ਇਹ ਏਨਾ ਵਧਾਇਆ ਜਾ ਸਕਦਾ ਹੈ, ਕਿ ਹਰ ਕਾਮੇ ਨੂੰ ਰੁਜ਼ਗਾਰ, ਸਾਲ ਵਿਚ ਮਹੀਨੇ ਦੀ ਛੁੱਟੀ ਤੇ ਹਰ ਕਿਸੇ ਨੂੰ ਨਿਤ ਦਿਨ ਉੱਚਾ ਹੁੰਦਾ ਜ਼ਿੰਦਗੀ ਦਾ ਮਿਆਰ ਮਿਲ ਸਕਦਾ ਹੈ।

ਇਹਦੇ ਲਈ ਸਾਰੀ ਜ਼ਮੀਨ ਤੇ ਸਾਰੀ ਬੁਨਿਆਦੀ ਸਨਅਤ ਕੌਮੀ ਬਣਾਣੀ ਹੋਵੇਗੀ। ਕੋਈ ਵੱਡਾ ਕਾਰਖ਼ਾਨੇਦਾਰ ਤੇ ਕੋਈ ਜਾਗੀਰਦਾਰ ਨਾ ਰਹੇ। ਸਾਰੀ ਜ਼ਮੀਨ ਕੌਮ ਦੀ ਤੇ ਸਾਰੀ ਪੈਦਾਵਾਰ ਕਾਮਿਆਂ ਦੀ ਮਲਕੀਅਤ ਹੋਵੇ; ਛੋਟੇ ਵਿਹਾਰ ਦੇ ਮੁਨਾਫ਼ਿਆਂ ਉਤੇ ਕੌਮੀ ਕਾਬੂ ਹੋਵੇ; ਬਿਰਲੇ, ਟਾਟੇ ਸਨਅਤ ਦੇ ਸਰਦਾਰ ਨਹੀਂ, ਮੁਲਕ ਦੇ ਪੇਟ ਵਿਚ ਉਭਰਦੀਆਂ ਰਸੌਲੀਆਂ ਸਮਝੀਆਂ ਜਾਣ। ਔਪਰੇਸ਼ਨ ਭਾਵੇਂ ਕੇਡਾ ਪੀੜ ਵਾਲਾ ਹੋਵੇ, ਜ਼ਿੰਦਗੀ ਦੀ ਹਿਫ਼ਾਜ਼ਤ ਲਈ ਲਾਜ਼ਮੀ ਹੈ।

ਇਹ ਅਸਾਂ ਤਜਰਬੇ ਤੋਂ ਵੇਖ ਲਿਆ ਹੈ ਕਿ ਬੁਨਿਆਦਾਂ ਪੱਕੀਆਂ ਕੀਤੇ ਬਿਨਾਂ ਅਸੀਂ ਕੋਈ ਸੁਹਣਾ ਕੌਮੀ ਮਹਿਲ ਨਹੀਂ ਉਸਾਰ ਸਕਦੇ, ਕੱਚੀਆਂ ਕੁਲੀਆਂ ਭਾਵੇਂ ਕਿੰਨੀਆਂ ਢਾਂਦੇ ਬਣਾਂਦੇ ਜਾਈਏ। ਇਸੇ ਲਈ ਉਸਾਰੀ ਦੇ ਕੰਮ ਨਿਰੰਤਰ ਜਾਰੀ ਰਖੇ ਜਾਣੇ ਚਾਹੀਦੇ ਹਨ। ਸੜਕਾਂ, ਘਰ, ਨਹਿਰਾਂ, ਬੰਨ੍ਹ, ਪਣ-ਬਿਜਲੀ ਪਰਯੋਜਨ ਉਸਰਦੇ ਹੀ ਰਹਿਣੇ ਚਾਹੀਦੇ ਹਨ। ਲੱਖਾਂ ਹੀ ਘਰ ਨਵੀਂ ਤੇ ਪੁਰਾਣੀ ਸਨਅਤ ਵਿਚ ਕੰਮ ਕਰਨ ਵਾਲੇ ਮਜ਼ਦੂਰਾਂ ਲਈ ਚਾਹੀਦੇ ਹਨ, ਲਖਾਂ ਹੀ ਮੀਲ

ਰੇਲ-ਪਟੜੀਆਂ ਤੇ ਸੜਕਾਂ ਬਣਾਣ ਵਾਲੀਆਂ ਹਾਲੇ ਬਾਕੀ ਹਨ।

ਏਨਾ ਕੰਮ ਕਰਦਿਆਂ ਕਰਦਿਆਂ, ਭਾਰੀ ਮਸ਼ੀਨਰੀ ਵੀ ਦੇਸ਼ ਵਿਚ ਵੱਡੀ ਮਾਤਰਾ ਵਿਚ ਬਣਨ ਲੱਗ ਪਏਗੀ, ਉਸ ਨਾਲ ਨਵੇਂ ਬੁਨਿਆਦੀ ਕਾਰਖ਼ਾਨੇ ਖੁੱਲ੍ਹ ਜਾਣਗੇ ਤੇ ਫੇਰ ਮੁਲਕ ਦੀ ਪੈਦਾਵਾਰ ਏਨੀ ਵਧ ਸਕੇਗੀ, ਕਿ ਕਿਸੇ ਨੂੰ ਨੌਕਰੀ ਤੋਂ ਹਟਾਣਾ ਨਹੀਂ ਪਵੇਗਾ, ਸਗੋਂ ਜ਼ਮੀਨ ਤੋਂ ਵਾਧੂ ਆਦਮੀਆਂ ਨੂੰ ਕੱਢ ਕੇ ਨਵੇਂ ਕਾਰਖ਼ਾਨਿਆਂ ਵਿਚ ਲਿਆਉਣ ਪਵੇਗਾ।

ਪਰ ਇਹ ਉਸਾਰੀ ਦੇ ਸਾਰੇ ਕੰਮ ਤਾਂ ਸਮੁੱਚੇ ਤੌਰ 'ਤੇ ਹੱਥ ਵਿਚ ਲਿਆਂ ਹੀ ਪੂਰਨ ਹੋ ਸਕਦੇ ਹਨ, ਫਿਰ ਉਹ ਨੌਜਵਾਨ ਕੀ ਕਰਨ ਜਿਹੜੇ ਬੇਰੁਜ਼ਗਾਰੀ ਤੋਂ ਛਿੱਥੇ ਪੈ ਕੇ ਮੈਨੂੰ ਚਿੱਠੀਆਂ ਲਿਖਦੇ ਹਨ?

ਉਹਨਾਂ ਲਈ ਇਹ ਮਸ਼ਵਰਾ ਹੈ। ਉਹ ਆਮ ਤੌਰ 'ਤੇ ਜਨ-ਸਾਧਾਰਣ ਨਾਲੋਂ ਬਹੁਤੀ ਸਮਝ ਤੇ ਵਿਦਿਆ ਰਖਦੇ ਹਨ। ਉਹ ਯਕੀਨ ਰਖਣ ਕਿ ਉਹ ਹਿੰਮਤ ਕੀਤਿਆਂ ਕਈ ਰੁਜ਼ਗਾਰ ਆਪਣੀਆਂ ਅੱਖਾਂ ਸਾਹਮਣਿਓਂ ਢੂੰਡ ਸਕਦੇ ਹਨ। ਸਾਰੀ ਜਨਤਾ ਨਹੀਂ ਢੂੰਡ ਸਕਦੀ, ਪਰ ਜਿਹੜੇ ਨੌਜਵਾਨ ਮੈਨੂੰ ਚਿੱਠੀਆਂ ਲਿਖਦੇ ਹਨ, ਉਹ ਸਾਰੇ ਦੇ ਸਾਰੇ ਬੜਾ ਚੰਗਾ ਰੁਜ਼ਗਾਰ ਪੈਦਾ ਕਰ ਸਕਦੇ ਹਨ।

ਉਹ ਸੋਚਣ, ਉਹ ਆਪਣੇ ਦੁਆਲੇ ਦੀ ਹਰ ਲੋੜ ਦੀ ਪੜਤਾਲ ਕਰਨ, ਉਹ ਹਰ ਕਿਸੇ ਦੀਆਂ ਲੋੜਾਂ ਪੁੱਛਣ, ਉਹ ਆਏ ਗਏ ਨੂੰ ਮਿਲਣ, ਉਹ ਹਰ ਕਿਸਮ ਦੀ ਇਤਲਾਹ ਇਕੱਠੀ ਕਰਨ। ਛੇ ਮਹੀਨੇ ਦੇ ਅੰਦਰ ਅੰਦਰ ਉਹਨਾਂ ਦੀ ਸੋਚ ਰੋਜ਼ਗਾਰ ਦੀ ਸ਼ਕਲ ਧਾਰ ਲਏਗੀ। ਕਿਤੇ ਫ਼ਸਲ ਸਮੇਂ ਅਨਾਜ ਖ਼ਰੀਦ ਕੇ, ਸਾਰਾ ਸਾਲ ਜਾਇਜ਼ ਇਵਜ਼ਾਨੇ ਉਤੇ ਆਪਣੇ ਇਲਾਕੇ ਨੂੰ ਦਿੱਤਾ ਜਾ ਸਕਦਾ ਹੈ। ਕਿਤੇ ਦੁਧ ਇਕੱਠਾ ਕਰ ਕੇ, ਉਹਦੀ ਸੁਚੱਜੀ ਵਿਕਰੀ ਦਾ ਪ੍ਰਬੰਧ ਕੀਤਾ ਜਾ ਸਕਦਾ ਹੈ। ਕਿਤੇ ਕੋਈ ਸਵਾਰੀ ਦਾ ਵਸੀਲਾ ਬਣਾ ਕੇ, ਕਿਤੇ ਸੁੱਕੀਆਂ ਗਾਵਾਂ ਮੱਝਾਂ ਦੀ ਰਖਵਾਲੀ ਦਾ ਇੰਤਜ਼ਾਮ ਕਰ ਕੇ, ਕਿਤੇ ਕਿਸੇ ਤਰ੍ਹਾਂ ਦੀ ਇਤਲਾਹ ਵੇਲੇ ਸਿਰ ਦੇ ਕੇ — ਮਹੀਨੇ ਭਰ ਦੀ ਲਗਾਤਾਰ ਸੋਚ ਨਾਲ ਕਮ-ਅਜ਼-ਕਮ ਇੱਕ ਵਿਹਾਰ ਹਰ ਸਿਆਣੇ ਨੌਜਵਾਨ ਦੀ ਸਮਝ ਵਿਚ ਆ ਜਾਏਗਾ। ਦਿਨ ਰਾਤ ਇੱਕ ਖ਼ਿਆਲ ਦੀ ਲੜੀ ਪ੍ਰੋਈ ਗਏ, ਹਫ਼ਤੇ ਦੋ ਹਫ਼ਤਿਆਂ ਵਿੱਚ

ਕਈ ਗੱਲਾਂ ਸੁੱਝਣ ਲਗ ਪੈਣਗੀਆਂ।

ਇਹ ਵਿਹਾਰ ਮੁਲਕ ਦੀ ਖ਼ੁਸ਼ਹਾਲੀ ਵਿਚ ਬਹੁਤਾ ਫ਼ਰਕ ਨਹੀਂ ਪਾਂਦੇ, ਪਰ ਇਹ ਸੋਚ ਸਕਣ ਵਾਲੇ ਸ਼ਖ਼ਸਾਂ ਨੂੰ ਬੇਕਾਰ ਨਹੀਂ ਰਹਿਣ ਦੇਂਦੇ। ਮੇਰਾ ਆਪਣਾ ਯਕੀਨ ਹੈ, ਕਿ ਜਿਹੜਾ ਕੋਈ ਸਿਲਸਲੇਵਾਰ ਸੋਚਣ ਦੀ ਸਮਰਥਾ ਰਖਦਾ ਹੈ, ਉਹ ਇੱਕ ਮਹੀਨੇ ਵਿਚ, ਕਿਸੇ ਥਾਂ ਵੀ ਹੋਵੇ, ਆਪਣੇ ਮੋਚੇ ਦਾ ਕੰਮ ਬਣਾ ਸਕਦਾ ਹੈ।

ਜਨਤਕ ਬੇਰੁਜ਼ਗਾਰੀ ਦਾ ਕਾਰਨ ਸਾਡਾ ਨਾਕਸ ਰਾਜਸੀ ਨਜ਼ਾਮ ਹੈ, ਪਰ ਸ਼ਖ਼ਸੀ ਬੇਰੁਜ਼ਗਾਰੀ ਦਾ ਕਾਰਨ ਸਾਡੀ ਪੀਲੀ ਵਸਾਰ ਵਰਗੀ ਤਰਬੀਅਤ ਹੈ। ਅਸੀਂ ਬੱਚਿਆਂ ਨੂੰ ਖ਼ੁਦਮੁਖ਼ਤਾਰੀ ਤੇ ਸ੍ਵੈ-ਭਰੋਸਾ ਨਹੀਂ ਸਿਖਾਂਦੇ, ਸਗੋਂ ਦੁਆਆਂ, ਪ੍ਰਾਰਥਨਾਵਾਂ, ਕਰਮਾਂ, ਭਾਣਿਆਂ ਦੇ ਗੋਰਖਧੰਦੇ ਵਿਚ ਫਸਾ ਦੇਂਦੇ ਹਾਂ। ਜਿਦ੍ਹੇ ਕੋਲ ਸਿਹਤ ਤੇ ਖਿਆਲ ਹੈ, ਉਹ ਹਰ ਮੁਸ਼ਕਲ ਦਾ ਹੱਲ ਕੱਢ ਸਕਦਾ ਹੈ।

# ਫੱਬਣੀ

1901 ਵਿਚ, ਮੈਂ ਸਕੂਲ ਵਿਚ ਪੜ੍ਹਦਾ ਹੁੰਦਾ ਸਾਂ। ਲਟਬੌਰੀਆਂ ਪੱਗਾਂ, ਬੇ-ਮੇਚੇ ਮੈਲੇ ਕਪੜੇ, ਨੰਗੇ ਪੈਰ, ਜਾਂ ਵੱਢ ਵੱਢ ਖਾਂਦੀਆਂ ਜੁੱਤੀਆਂ, ਅਣਵਾਹੇ ਵਾਲ ਤੇ ਅਣਧੋਤੇ ਮੂੰਹ, ਮੇਰੇ ਸਕੂਲ ਦੀ ਝਾਤੀ ਹੁੰਦੀ ਹੁੰਦੀ ਸੀ।

ਫੱਬਵੇਂ ਕਪੜੇ ਪਾਣਾ ਓਦੋਂ ਐਬ ਸਮਝਿਆ ਜਾਂਦਾ ਸੀ। ਜੇ ਕੋਈ ਮੁੰਡਾ ਕਦੇ ਸਾਰੇ ਹੀ ਕਪੜੇ ਧੋਤੇ ਸਵਾਰੇ ਪਾ ਆਉਂਦਾ ਤਾਂ ਜਾਪਦਾ ਸੀ, ਜਿਵੇਂ ਛੱਪੜ ਅੰਦਰ ਖੋਰੂ ਪਾਂਦੀਆਂ ਮੱਝਾਂ ਵਿਚ ਕੋਈ ਗਊ ਆ ਗੁਆਚੀ ਸੀ।

ਉਦੋਂ ਚਿੱਟੇ ਕਪੜੇ ਪਾਣ ਦੀ ਸ਼ਰਮ ਪਾਪ ਦੀ ਸ਼ਰਮ ਨਾਲੋਂ ਘਟ ਨਹੀਂ ਸੀ ਹੁੰਦੀ। ਜੇ ਕਦੇ ਭੱਲ-ਭੁਲੇਖੇ ਕਿਸੇ ਮਾਂ ਨੂੰ ਉਹਦਾ ਬੱਚਾ ਕਪੜੇ ਵਟਾ ਕੇ ਸੁਹਣਾ ਲੱਗ ਜਾਂਦਾ, ਤਾਂ ਝਟ ਉਹ ਬੱਚੇ ਦੇ ਮੂੰਹ 'ਤੇ ਥੁੱਕ ਛੱਡਦੀ ਜਾਂ ਤਵੇ ਤੋਂ ਉਂਗਲ ਭਰ ਕੇ ਉਹਦੀ ਗਲ੍ਹ 'ਤੇ ਮਲ ਦੇਂਦੀ ਤੇ ਸਾਰਾ ਦਿਨ ਸੁਖਣਾਂ ਸੁਖਦੀ ਰਹਿੰਦੀ, ਮਤੇ ਬੱਚੇ ਨਾਲ ਕੋਈ ਹਾਦਸਾ ਹੋ ਜਾਏ।

ਉਦੋਂ ਲੋਕ ਰੱਬ ਨੂੰ ਸੁਹਜ ਦਾ ਬੜਾ ਵੱਡਾ ਵੈਰੀ ਸਮਝਦੇ ਸਨ। ਸੁਹਣਾ ਲੱਗਣਾ ਕਈ ਵਾਰੀ ਗੋਲੀ ਲੱਗਣ ਵਰਗਾ ਅਸਰ ਰਖਦਾ ਸੀ। ਮੱਝ ਨੁਹਾਈ, ਲਿਸ਼ਕਾਈ, ਸੁਹਣੀ ਲੱਗੀ — ਦੂਜੇ ਦਿਨ ਮਰ ਗਈ। ਏਸੇ ਡਰੋਂ ਲੋਕ ਨਵੀਆਂ ਇਮਾਰਤਾਂ ਅੱਗੇ ਡਰਾਉਣੀਆਂ ਹਾਂਡੀਆਂ ਟੰਗ ਛੱਡਦੇ ਸਨ।

ਪਰ ਤੁਸੀਂ ਹਣ ਸੁਹਜ ਦੇ ਯੁਗ ਵਿਚ ਜਿਊਂ ਰਹੇ ਹੋ। ਚੰਗੀ ਅੰਗੀ

ਬਿਨਾਂ ਕਿਤਾਬਾਂ ਨਹੀਂ ਵਿਕਦੀਆਂ, ਚੰਗੀ ਨੁਮਾਇਸ਼ੀ ਬਾਰੀ ਬਿਨਾਂ ਗਾਹਕ ਦੁਕਾਨ ਅੰਦਰ ਨਹੀਂ ਵੜਦਾ। ਘੜੀ ਲਈ ਠੀਕ ਵਕਤ ਦੇਣਾ ਕਾਫ਼ੀ ਨਹੀਂ, ਉਹਦਾ ਸੁਹਣਾ ਹੋਣਾ ਓਦੂੰ ਵੀ ਜ਼ਰੂਰੀ ਹੋ ਗਿਆ ਹੈ।

ਤੁਹਾਡੇ ਸਕੂਲਾਂ ਉਤੇ ਵੀ ਏਸ ਯੁਗ ਦਾ ਅਸਰ ਪ੍ਰਤੱਖ ਹੈ। ਬਹੁਤ ਥੋੜ੍ਹੀਆ ਕੁੜੀਆਂ ਮੈਲੇ ਕਪੜੇ ਪਾ ਕੇ ਆਉਂਦੀਆਂ ਹਨ, ਤੇ ਕਈਆਂ ਦੇ ਕਪੜੇ ਬੜੇ ਫੱਬਵੇਂ ਵੀ ਹੁੰਦੇ ਹਨ। ਕਈ ਸਕੂਲਾਂ ਵਿਚ ਫੱਬਣੀ ਲਈ ਇਨਾਮ ਦਿੱਤੇ ਜਾਂਦੇ ਹਨ।

ਮੁੰਡਿਆਂ ਦੇ ਸਕੂਲਾਂ ਵਿਚ ਫੱਬਣੀ ਵਲ ਅਜੇ ਵੀ ਪੂਰਾ ਧਿਆਨ ਨਹੀਂ ਦਿੱਤਾ ਜਾਂਦਾ — ਹਾਲਾਂ ਕਿ ਮੁੰਡਿਆਂ ਲਈ ਫੱਬਣੀ ਕੁੜੀਆਂ ਨਾਲੋਂ ਘਟ ਜ਼ਰੂਰੀ ਨਹੀਂ, ਸਗੋਂ ਬਹੁਤੀ ਹੈ; ਕਿਉਂਕਿ ਉਹਨਾਂ ਨੂੰ ਬਹੁਤੀ ਵਾਰੀ ਆਪਣਾ ਮੁੱਲ ਪੁਆਣ ਲਈ ਸਾਹਮਣੇ ਹੋਣਾ ਪੈਂਦਾ ਹੈ।

ਫੱਬਣੀ ਬੜਾ ਹੀ ਕੀਮਤੀ ਸਰਮਾਇਆ ਹੈ। ਕਈ ਲੜਕੇ ਲੜਕੀਆਂ ਨੂੰ ਸਿਰਫ਼ ਚੰਗੀ ਫੱਬਣੀ ਕਰਕੇ ਜ਼ਿੰਦਗੀ ਵਿਚ ਚੰਗੀਆਂ ਥਾਵਾਂ ਮਿਲ ਜਾਂਦੀਆਂ ਹਨ। ਕਈ ਜਿਹੜੇ ਬਚਪਨ ਵਿਚ ਏਸ ਅਹਿਸਾਸ ਤੋਂ ਸਖਣੇ ਰਹੇ ਹੁੰਦੇ ਹਨ, ਉਹਨਾਂ ਦੀ ਲਿਆਕਤ ਦਾ ਸਾਰੀ ਉਮਰ ਠੀਕ ਮੁੱਲ ਨਹੀਂ ਪੈਂਦਾ। ਆਪਣਾ ਮੁਨਾਸਬ ਸਾਥੀ ਜ਼ਿੰਦਗੀ ਵਿਚ ਨਹੀਂ ਖਿੱਚ ਸਕਦੇ, ਤੇ ਕਈ ਕੀਮਤੀ ਧਿਆਨਾਂ ਤੋਂ ਵਾਂਝੇ ਰਹਿੰਦੇ ਹਨ।

ਤਕਦੀਰ ਇੱਕ ਅਦਿੱਖ ਜਿਹੀ ਰੌਆਂ ਭਰੀ ਸ਼ਹਿਜ਼ਾਦੀ ਹੈ। ਇਹ ਤਮਾਸ਼ਬੀਨੀ ਦੇ ਸ਼ੌਕ ਵਿਚ ਸੈਲੀਂ ਚੜ੍ਹਦੀ ਤੇ ਹਰ ਪਾਸੇ ਤਾੜਦੀ ਹੈ। ਕਿਸੇ ਦੀ ਅਦਾਅ, ਕਿਸੇ ਦਾ ਬੋਲ, ਕਿਸੇ ਦੀ ਫੱਬਣੀ, ਕਿਸੇ ਦੀ ਤਾਜ਼ਗੀ, ਕਿਸੇ ਦੇ ਬੁੱਲ੍ਹਾਂ ਦੀ ਮੁਸਕਰਾਹਟ, ਕਿਸੇ ਦੀਆਂ ਅੱਖਾਂ ਦੀ ਲਿਸ਼ਕ, ਕਿਸੇ ਦੇ ਕੇਸਾਂ ਦੀ ਲਹਿਰ, ਇਹਨੂੰ ਮੋਹ ਲੈਂਦੀ ਹੈ। ਇਹ ਮਲਕੜੇ ਉਹਦੇ ਕੋਲ ਜਾਂਦੀ ਹੈ, ਤੇ ਜੇ ਉਹਦੀ ਲਿਆਕਤ ਵੀ ਇਹਦੇ ਪਸੰਦ ਆ ਜਵੇ ਤਾਂ ਉਹਦੇ ਸਿਰ ਇਹ "ਕੁੰਗੂ ਦੀ ਕਟੋਰੀ" ਪਾ ਦੇਂਦੀ ਹੈ — ਤੇ ਉਹ ਅਨੇਕਾਂ ਦਿਲਾਂ ਦਾ ਰਾਜਾ ਬਣ ਜਾਂਦਾ ਹੈ।

ਤੇ ਕਈ ਪਰਬਤ ਜੇਡੀਆਂ ਲਿਆਕਤਾਂ ਵਾਲੇ ਇੱਕ ਮੁਸਕਰਾਹਟ, ਇੱਕ

ਸੁਰੀਲੇ ਬੋਲ, ਇੱਕ ਮਿਠੀ ਲੈਅ, ਇੱਕ ਹੱਸਦੀ ਅੱਖ ਜਾਂ ਖਿੱਚਦੀ ਅਦਾਅ ਧਣੋਂ ਅਣਪੁੱਛੇ, ਅਣਵੇਖੇ ਜ਼ਿੰਦਗੀ ਦੇ ਦਿਨ ਮੁਕਾ ਜਾਂਦੇ ਹਨ, ਉਹਨਾਂ ਨੂੰ ਪ੍ਰਵਾਨ ਹੋਣ ਦਾ ਹੁਲਾਰਾ ਨਸੀਬ ਨਹੀਂ ਹੁੰਦਾ।

ਮੈਂ ਇੱਕ ਬੜੇ ਲਾਇਕ ਲੜਕੇ ਨੂੰ ਜਾਣਦਾ ਹਾਂ, ਜਿਦ੍ਹੇ ਕਈਆਂ ਗੁਣਾਂ ਦੀ ਮੈਂ ਇਜ਼ਤ ਕਰਦਾ ਹਾਂ, ਪਰ ਉਹਨੂੰ ਵੇਖ ਕੇ ਮੇਰਾ ਉਤਸ਼ਾਹ ਕਦੇ ਨਹੀਂ ਵਧਿਆ। ਉਹਦੀ ਖਿਆਲੀ ਤਸਵੀਰ ਮੇਰੇ ਮਨ ਵਿਚ ਬੜੀ ਪਿਆਰੀ ਹੈ, ਪਰ ਜਦੋਂ ਅੱਖਾਂ ਨਾਲ ਵੇਖਦਾ ਹਾਂ, ਮੇਰਾ ਚਾਓ ਘਟ ਜਾਂਦਾ ਹੈ। ਇਹ ਲੜਕਾ ਦਿਲ ਦਾ ਬੜਾ ਸੱਚਾ ਤੇ ਸਾਫ਼ ਹੈ। ਇਹ ਬੜਾ ਕੰਮ ਕਰਦਾ ਹੈ, ਇਸ ਲਈ ਇਹ ਬਹੁਤਾ ਬਾਰ੍ਹਾਂ ਬਾਰ੍ਹਾਂ ਵਜੇ ਤਕ ਤਿਆਰੀ ਵਾਲੇ ਕਪੜੇ ਨਹੀਂ ਪਾਂਦਾ। ਕਈ ਦਰਸ਼ਕ ਉਹਨੂੰ ਉਹਦੇ ਦਫ਼ਤਰ ਦਾ ਲਾ-ਪ੍ਰਵਾਹ ਜਿਹਾ ਕਲਰਕ ਸਮਝ ਛਡਦੇ ਹਨ — ਭਾਵੇਂ ਹੈ ਉਹ ਮਾਲਕ ! ਉਹਨੂੰ ਪਤਾ ਨਹੀਂ, ਕਿੰਨੇ ਕੀਮਤੀ ਧਿਆਨ ਉਹਦੀ ਨੁਮਾਇਸ਼ੀ ਖਿੜਕੀ ਬੰਦ ਹੋਣ ਕਰਕੇ ਉਹਦੇ ਵਲ ਨਹੀਂ ਪੈਂਦੇ, ਉਹਨੂੰ ਕਿੰਨਾ ਘਾਟਾ ਰਹਿੰਦਾ ਹੈ। ਉਹਦੇ ਨਾਲੋਂ ਅੱਧੀ ਲਿਆਕਤ ਵਾਲੇ ਕਈ ਆਪਣੀ ਚੰਗੀ ਫੱਬਣੀ ਨਾਲ ਆਪਣੀ ਦੁਨੀਆ ਦੇ ਬੜੇ ਪਿਆਰੇ ਭਾਗ ਬਣ ਹੋਏ ਹਨ।

ਜਿਹੜਾ ਕੋਈ ਆਪਣੇ ਸਾਥੀਆਂ ਦਾ ਚੰਗਾ ਆਗੂ, ਸੁਆਦ ਦੇਣ ਵਾਲਾ ਪਤੀ, ਕਾਮਯਾਬ ਅਫ਼ਸਰ, ਸਫਲ ਵਿਹਾਰੀ ਹੋਣਾ ਚਾਹੁੰਦਾ ਹੈ, ਉਹ ਸ਼ੁਰੂ ਤੋਂ ਆਪਣੀ ਫੱਬਣੀ ਵਲ ਉੱਨਾ ਧਿਆਨ ਦੇਵੇ, ਜਿੰਨਾ ਉਹ ਲਿਆਕਤ ਹਾਸਲ ਕਰਨ ਵਲ ਦੇਂਦਾ ਹੈ। ਕਈ ਪਤੀ ਤੇ ਕਈ ਪਤਨੀਆਂ ਚੰਗੇ ਸਾਥ ਦੀ ਹਰ ਯੋਗਤਾ ਰਖਦਿਆਂ ਹੋਇਆਂ ਵੀ ਨਾਕਾਮਯਾਬ ਰਹਿੰਦੇ ਹਨ — ਸਿਰਫ਼ ਏਸ ਲਈ ਕਿ ਉਹ ਫੱਬਣੀ ਵਿਚ ਆਪਣੇ ਸਾਥੀ ਦੇ ਮਿਆਰ ਤਕ ਨਹੀਂ ਪਹੁੰਚੇ ਹੁੰਦੇ।

ਜਿਹੜੇ ਬਚਪਨ ਤੋਂ ਫੱਬਣੀ ਨੂੰ ਆਪਣੀਆਂ ਆਦਤਾਂ ਵਿਚ ਸ਼ਾਮਲ ਕਰ ਲੈਂਦੇ ਹਨ, ਉਹਨਾਂ ਬਾਬਤ ਲੋਕ ਆਖਦੇ ਹਨ ਕਿ "ਜੋ ਪਾਏ ਇਹਨੂੰ ਫੱਬ ਜਾਂਦਾ ਹੈ", ਤੇ ਲੋਕ ਉਹਨਾਂ ਦੀ ਅਦਾਅ ਦੀ ਨਕਲ ਕਰਦੇ ਹਨ।

ਜੋ ਕੁਝ ਤੁਸੀਂ ਹੋ, ਉਹ ਬੜਾ ਜ਼ਰੂਰੀ ਹੈ; ਪਰ ਜੋ ਕੁਝ ਤੁਸੀਂ ਦਿੱਸਦੇ

ਹੋ, ਉਹ ਵੀ ਘੱਟ ਜ਼ਰੂਰੀ ਨਹੀਂ।

ਇਹ ਅਸੂਲ ਬਣਾ ਲਵੋ, ਕਿ ਭਾਵੇਂ ਕਿਸੇ ਵੇਲੇ ਦੀ ਪੋਸ਼ਾਕ ਹੋਵੇ, ਤੁਸੀਂ ਫਬਾ ਕੇ ਪੋਸ਼ਾਕ ਪਾਉਗੇ। ਏਥੋਂ ਤਕ ਕਿ ਜੇ ਨੰਗੇ ਹੋ ਕੇ ਕਿਸੇ ਦੇ ਸਾਹਮਣੇ ਹੋਵੋ ਤਾਂ ਵੀ ਫੱਬਣੀ ਤੋਂ ਬੇ-ਧਿਆਨ ਨਹੀਂ ਹੋਵੋਗੇ। ਤੁਹਾਡਾ ਕਛਹਿਰਾ ਠੀਕ ਤੇ ਸਾਫ਼ ਹੋਵੇ, ਤੇ ਤੁਹਾਡੇ ਵਾਲ ਖਿਲਰੇ ਹੋਏ ਨਾ ਹੋਣ।

ਇੱਕ ਅੱਸੀ ਵਰ੍ਹੇ ਦੀ ਚਾਂਦੀ ਚਿੱਟੇ ਕੇਸਾਂ ਵਾਲੀ ਅੱਗਰੇਜ਼ ਇਸਤ੍ਰੀ ਸਾਡੇ ਘਰ ਆਇਆ ਕਰਦੀ ਸੀ। ਜਦੋਂ ਰੋਟੀ ਵੇਲੇ ਉਹ ਸਾਰਿਆਂ ਦੇ ਨਾਲ ਬਹਿਣ ਲਈ ਆਉਂਦੀ ਸੀ, ਉਹ ਹਮੇਸ਼ਾਂ ਆਪਣੇ ਵਾਲ ਵਾਹ ਤੇ ਬੁਰਸ਼ ਕਰ ਕੇ ਆਉਂਦੀ ਸੀ। ਕਈ ਘਟ ਸਿਆਣੇ ਲੋਕ ਵੇਖ ਕੇ ਆਂਹਦੇ ਸਨ, ਕਿ ਬੁੱਢੀ ਉਮਰ ਵਿਚ ਨਖ਼ਰਾ ਨਹੀਂ ਘਟਿਆ। ਪਰ ਅਸਲ ਵਿਚ ਉਹ ਵਾਲ ਆਪਣੇ ਲਈ ਨਹੀਂ ਸੀ ਵਾਹੁੰਦੀ, ਉਹ ਸਾਡੀਆਂ ਅੱਖਾਂ ਲਈ ਚੰਗੀ ਝਾਤੀ ਪੇਸ਼ ਕਰਨ ਲਈ ਔਖੀ ਹੁੰਦੀ ਸੀ। ਉਹ ਖ਼ਿਆਲ ਕਰਦੀ ਸੀ ਕਿ ਉਹ ਬੁੱਢੀ ਹੈ, ਜਵਾਨ ਦੁਨੀਆ ਵਿਚ ਉਹਦੀ ਝਾਤੀ ਬੇ-ਤਾਲ ਹੋਵੇਗੀ, ਏਸ ਲਈ ਉਹ ਕੋਸ਼ਿਸ਼ ਕਰਦੀ ਸੀ, ਕਿ ਜਿੰਨੀ ਘਾਟ ਉਹ ਪੂਰੀ ਕਰ ਸਕਦੀ ਹੈ ਜ਼ਰੂਰ ਕਰੇ।

ਫੱਬਣੀ ਦਾ ਸ਼ੌਕ ਦੂਜਿਆਂ ਨੂੰ ਖ਼ੁਸ਼ ਕਰਨ ਦੇ ਸ਼ੌਕ ਨਾਲ ਵੀ ਸੰਬੰਧਤ ਹੈ। ਜਿਹੜੇ ਲੋਕ ਫੱਬਣੀ ਵਲ ਬਿਲਕੁਲ ਧਿਆਨ ਨਹੀਂ ਦੇਂਦੇ, ਉਹ ਦੂਜਿਆਂ ਦੀ ਖ਼ੁਸ਼ੀ ਦੇ ਬਹੁਤੇ ਇੱਛਕ ਨਹੀਂ ਹੁੰਦੇ। ਉਹਨਾਂ ਵਿਚ ਆਪੇ ਦਾ ਇੱਕ ਅਭਿਮਾਨ ਪੈਦਾ ਹੋ ਜਾਂਦਾ ਹੈ, ਤੇ ਉਹ ਦੂਜਿਆਂ ਦੀ ਰਾਇ ਨੂੰ ਤੁੱਛ ਖ਼ਿਆਲ ਕਰਨ ਲੱਗ ਪੈਂਦੇ ਹਨ। ਉਹ ਚੰਗੇ ਲਗਦੇ ਹਨ ਜਾਂ ਮੰਦੇ — ਉਹ ਕਹਿੰਦੇ ਹਨ, ਸਾਨੂੰ ਪ੍ਰਵਾਹ ਨਹੀਂ। ਇਹ ਖ਼ੁਦਮੁਖ਼ਤਾਰੀ ਨਹੀਂ, ਇਹ ਸ਼ੁਭ-ਇੱਛਾ ਦੀ ਘਾਟ ਹੈ।

ਸੌਣ ਤੋਂ ਪਹਿਲਾਂ ਸਾਦੇ ਜਿਹੇ ਖੁੱਲ੍ਹੇ, ਸਾਫ਼ ਕਪੜੇ ਪਹਿਨਣ ਦੀ ਆਦਤ ਪਾਈ ਜਾਏ।

ਕਈ ਤਿਆਰ ਹੋਏ ਤਾਂ ਬੜੇ ਚੰਗੇ ਲੱਗਦੇ ਹਨ, ਪਰ ਸਵੇਰੇ ਉਠਦਿਆਂ, ਦੁਪਹਿਰੀਂ ਆਰਾਮ ਕਰਦਿਆਂ, ਰਾਤੀਂ ਸੌਣ ਲੱਗਿਆਂ ਜ਼ਰਾ ਚੰਗੇ ਨਹੀਂ ਲੱਗਦੇ — ਵਾਲ ਖਿਲਰੇ, ਲੱਤਾਂ ਅਧਨੰਗੀਆਂ, ਮੂੰਹ ਥੱਕੇ, ਅਣਧੋਤੇ। ਮੇਰਾ

ਜ਼ੋਰ ਕਪੜਿਆਂ ਉਤੇ ਇੰਨਾ ਨਹੀਂ, ਜਿੰਨਾ ਤਿਆਰੀ ਉਤੇ ਹੈ, ਕਪੜੇ ਪੁੱਜਤ ਅਨੁਸਾਰ ਪਏ ਹੋਣ ਜਾਂ ਨਾ ਵੀ ਹੋਣ, ਪਰ ਸਾਡੀ ਤਿਆਰੀ ਸਮੇਂ ਮੁਤਾਬਕ ਮੁਕੰਮਲ ਹੋਵੇ। ਸਵੇਰੇ ਉਠਦਿਆਂ ਜੇ ਨਹਾਉਣ ਦਾ ਪ੍ਰੋਗਰਾਮ ਨਹੀਂ, ਤਾਂ ਮੂੰਹ ਧੋ ਕੇ ਵਾਲ ਠੀਕ ਕਰ ਲੈਣੇ ਬੜੇ ਜ਼ਰੂਰੀ ਹਨ। ਕੀ ਪਤਾ ਕਿਹੜੇ ਵੇਲੇ ਸ਼ਹਿਜ਼ਾਦੀ ਤਕਦੀਰ ਦੀ ਨਜ਼ਰ ਸਾਡੇ 'ਤੇ ਪੈ ਜਾਏ।

ਕੰਮ ਦੇ ਦਿਨ, ਤੇ ਕੰਮ ਦੇ ਘੰਟਿਆਂ ਵਿਚ ਕਦੇ ਅਧੂਰੀ ਤਿਆਰੀ ਨਾ ਹੋਵੇ। ਪੋਸ਼ਾਕ ਸਮੇਂ ਅਨੁਸਾਰ ਪੂਰੀ ਤੇ ਫ਼ੌਜੀ ਸਿਪਾਹੀ ਵਾਂਗ ਚੁਸਤ ਹੋਵੇ, ਤਾਕਿ ਹਰ ਮਿਲਣ ਵਾਲੇ ਨੂੰ ਪੂਰੀ ਤਿਆਰੀ ਵਿਚ ਮਿਲਿਆ ਜਾਏ, ਉਹਨੂੰ ਆਪਣੀ ਸ਼ਖ਼ਸੀਅਤ ਦਾ ਪੂਰਾ ਭਾਰ ਮਹਿਸੂਸ ਕਰਾਇਆ ਜਾਏ। ਗਾਂਧੀ ਜੀ ਆਪਣੇ ਇੱਕ ਪਰਨੇ ਉਤੇ ਫੱਬਣੀ ਦੇ ਸਾਰੇ ਹੁਨਰ ਦੀ ਨੁਮਾਇਸ਼ ਕਰ ਦੇਂਦੇ ਸਨ।

ਸੁਹਜ ਦਾ ਸ਼ੌਕ ਸਿਹਤ ਵੀ ਚੰਗੀ ਕਰ ਦੇਂਦਾ ਹੈ। ਸੁਹਜ ਤੋਂ ਲਾ-ਪਰਵਾਹ ਲੋਕ ਸਿਹਤ ਵਲੋਂ ਵੀ ਲਾ-ਪਰਵਾਹ ਹੋ ਜਾਂਦੇ ਹਨ, ਤੇ ਜ਼ਿੰਦਗੀ ਦੀਆਂ ਘੜੀਆਂ ਵਿਚੋਂ ਪੂਰਾ ਰਸ ਨਹੀਂ ਨਚੋੜ ਸਕਦੇ।

ਇਹ ਸ਼ੌਕ ਵਡੇਰੀ ਉਮਰ ਵਿਚ ਪੈਦਾ ਕਰਨਾ ਨਾ-ਮੁਮਕਿਨ ਤਾਂ ਨਹੀਂ, ਔਖਾ ਜ਼ਰੂਰ ਹੈ। ਪਰ ਛੋਟੀ ਉਮਰ ਵਿਚ ਇਹ ਸੁਭਾਵ ਦਾ ਹਿੱਸਾ ਬਣਾਇਆ ਜਾ ਸਕਦਾ ਹੈ।

ਜਮਾਂਦਰੂ ਖ਼ੂਬਸੂਰਤੀ ਨਾਲੋਂ ਵੀ ਵਧੇਰੇ ਕੀਮਤੀ ਫੱਬਣੀ ਦੀ ਸੁਭਾਵਕ ਆਦਤ ਹੈ। ਜਮਾਂਦਰੂ ਖ਼ੂਬਸੂਰਤੀ ਕਈ ਵਾਰੀ ਕੋਝੀ ਪੋਸ਼ਾਕ ਤੇ ਨਾ-ਸਾਫ਼ ਆਦਤਾਂ ਵਿਚ ਗੁਆਚ ਜਾਂਦੀ ਹੈ, ਪਰ ਫੱਬਣੀ ਸਾਦਾ ਨਕਸ਼ਾਂ, ਛੋਟੇ ਕੱਦ, ਸਾਂਵਲੇ ਰੰਗ ਨੂੰ ਵੀ ਹਮੇਸ਼ਾਂ ਫਬਾ ਮਟਕਾ ਕੇ ਹਰ ਪ੍ਰੀਖਿਆ ਲਈ ਸਾਵਧਾਨ ਕਰਦੀ ਹੈ।

# ਨਵੀਂ ਤਕੜੀ ਦੁਨੀਆ

ਚੰਗੇਰੀ ਦੁਨੀਆ ਦੇ ਇਕ ਆਸ਼ਿਕ, 'ਇੰਗਰਸੋਲ' ਨੇ ਭਵਿਖ ਦਾ ਸੁਪਨਾ ਇਸ ਤਰ੍ਹਾਂ ਵੇਖਿਆ ਸੀ :

"ਮੈਂ ਉਹ ਦੁਨੀਆ ਵੇਖ ਰਿਹਾ ਹਾਂ, 'ਜਿਸ ਵਿਚ ਤਖ਼ਤ ਚੂਰ ਚੂਰ ਤੇ ਬਾਦਸ਼ਾਹ ਮਿੱਟੀ ਹੋ ਗਏ ਹਨ, ਤੇ ਨਿਕੰਮੀ ਸਰਦਾਰੀ ਧਰਤੀ ਤੋਂ ਚੁੱਕੀ ਗਈ ਹੈ।

"ਮੈਂ ਉਹ ਦੁਨੀਆ ਵੇਖ ਰਿਹਾ ਹਾਂ, ਜਿਸ ਵਿਚ ਕੋਈ ਗ਼ੁਲਾਮ ਨਹੀਂ। ਮਨੁੱਖ ਸੁਤੰਤਰ ਹੈ। ਬਿਜਲੀ ਤੇ ਰੌਸ਼ਨੀ, ਝੱਖੜ ਤੇ ਲਹਿਰਾਂ, ਕੱਕਰ ਤੇ ਅੱਗ, ਤੇ ਧਰਤੀ ਅਸਮਾਨ ਦੀਆਂ ਸਾਰੀਆਂ ਲੁਕੀਆਂ ਤੇ ਸੂਖਮ ਤਾਕਤਾਂ ਮਨੁੱਖ-ਨਸਲ ਦੀਆਂ ਅਥੱਕ ਗੋਲੀਆਂ ਹਨ।

"ਮੈਂ ਇੱਕ ਅਮਨ-ਭਰਪੂਰ ਦੁਨੀਆ ਵੇਖ ਰਿਹਾ ਹਾਂ, ਜਿਹੜੀ ਹੁਨਰ ਦੀ ਹਰ ਸ਼ਕਲ ਨਾਲ ਸ਼ਿੰਗਾਰੀ ਤੇ ਸੰਗੀਤ ਦੀ ਲੈਅ ਵਿਚ ਥਰਕ ਰਹੀ ਹੈ, ਤੇ ਜਿਦ੍ਹੇ ਬੁੱਲ੍ਹ ਪਿਆਰ ਤੇ ਸੱਚਾਈ ਦੇ ਸ਼ਬਦਾਂ ਨਾਲ ਸੂਹੇ ਹਨ; ਉਹ ਦੁਨੀਆ, ਜਿਸ ਵਿਚ ਕੋਈ ਜਲਾਵਤਨ ਆਹਾਂ ਨਹੀਂ ਭਰਦਾ, ਨਾ ਕੋਈ ਕੈਦੀ ਡੁਸਕਦਾ ਹੈ; ਉਹ ਦੁਨੀਆ, ਜਿਦ੍ਹੇ ਉਤੇ ਫਾਂਸੀ ਦਾ ਪਰਛਾਵਾਂ ਨਹੀਂ ਪੈਂਦਾ; ਉਹ ਦੁਨੀਆ, ਜਿਥੇ ਕਾਮੇ ਨੂੰ ਆਪਣੀ ਕਮਾਈ ਦਾ ਪੂਰਾ ਮੁੱਲ ਮਿਲਦਾ ਹੈ, ਜਿਥੇ ਮਿਹਨਤੀ ਕੁੜੀਆਂ ਜੁਰਮ ਜਾਂ ਮੌਤ,

ਖ਼ੁਦਕਸ਼ੀ ਜਾਂ ਸ਼ਰਮ ਵਿਚ ਚੋਣ ਕਰਨ ਲਈ ਮਜਬੂਰ ਨਹੀਂ ਹੁੰਦੀਆਂ।

"ਮੈਂ ਉਹ ਦੁਨੀਆ ਵੇਖ ਰਿਹਾ ਹਾਂ, ਜਿਥੇ ਕਿਸੇ ਮੰਗਤੇ ਦੀ ਤਲੀ ਅੱਡੀ ਨਹੀਂ, ਜਿਥੇ ਕਿਸੇ ਬੇ-ਦਿਲ ਸੂਮ ਦੀ ਪਥਰਾਈ ਝਾਤੀ ਨਹੀਂ, ਜਿਥੇ ਮੁਹਤਾਜ ਦੀ ਦਰਦਨਾਕ ਚੀਕ ਨਹੀਂ, ਬੇ-ਰਹਿਮ ਅੱਖਾਂ ਦੀ ਨਫ਼ਰਤ ਨਹੀਂ।

"ਮੈਂ ਮਨੁੱਖਤਾ ਦੀ ਉਹ ਨਸਲ ਵੇਖ ਰਿਹਾ ਹਾਂ ਜਿਸ ਵਿਚ ਨਾ ਦਿਮਾਗ ਤੇ ਨਾ ਸਰੀਰ ਦਾ ਕੋਈ ਰੋਗ ਹੈ — ਸੁੰਦਰ ਸੁਡੌਲ ਸੂਰਤ ਦਾ ਸੁਹਣੀ ਸੂਰਤ ਨਾਲ ਵਿਆਹ — ਤੇ ਜਿਉਂ ਜਿਉਂ ਮੈਂ ਵੇਖਦਾ ਹਾਂ, ਜ਼ਿੰਦਗੀ ਲੰਮੀ ਹੁੰਦੀ ਜਾਂਦੀ ਹੈ, ਖ਼ੁਸ਼ੀਆਂ ਡੂੰਘੀਆਂ ਹੁੰਦੀਆਂ ਜਾਂਦੀਆਂ ਹਨ, ਤੇ ਪਿਆਰ ਚੰਦੋਏ ਵਾਂਗ ਧਰਤੀ ਉਤੇ ਲਹਿਰਾਂਦਾ ਹੈ, ਤੇ ਇਸ ਸ਼ਾਨਾਂ ਭਰੇ ਚੰਦੋਏ ਦੇ ਉਪਰ ਮਨੁੱਖੀ ਆਸ਼ਾ ਸਦੀਵੀ ਸਿਤਾਰੇ ਵਾਂਗ ਝੰਮ ਝੰਮ ਕਰਦੀ ਹੈ।"

'ਇੰਗਰਸੋਲ' ਦੇ ਸਮੇਂ ਇਹ ਉਹਦਾ ਇੱਕ ਸੁਪਨਾ ਹੀ ਸੀ, ਪਰ ਅੱਜ ਕਈ ਇੰਜੀਨੀਅਰ, ਕਈ ਲਿਖਾਰੀ, ਕਈ ਕਵੀ, ਕਈ ਸਾਇੰਸਦਾਨ, ਕਈ ਸਿਆਸਤਦਾਨ ਤੇ ਕਈ ਮਨੁੱਖ-ਸਨੇਹੀ ਨਵੀਂ ਤਕੜੀ ਦੁਨੀਆ ਦੇ ਨਕਸ਼ੇ ਬਣਾਨ ਵਿਚ ਰੁੱਝੇ, ਦਿਨ-ਰਾਤ ਇੱਕ ਕਰ ਰਹੇ ਹਨ।

ਇਹਨਾਂ ਆਸ਼ਾਵਾਦੀਆਂ ਦੇ ਮੋਢਿਆਂ ਤੋਂ ਨਵੀਂ ਦੁਨੀਆ ਦੀਆਂ ਲਕੀਰਾਂ ਤਕ ਕੇ, ਵਰਤਮਾਨ ਨਾਲ ਪੀੜੀ ਜਨਤਾ ਹੈਰਾਨ ਹੋ ਹੋ ਪੁੱਛਦੀ ਹੈ:

"ਕੀ ਸੱਚੀਂ ਇਹੋ ਜਿਹੀ ਦੁਨੀਆ ਹੋਂਦ ਵਿਚ ਆ ਜਾਏਗੀ?"

ਕਿੰਨਾ ਚਿਰ ਜਨਤਾ ਇਹਨਾਂ ਆਪਾ-ਭੁੱਲੇ ਉਸਰੱਈਆਂ ਦੀ ਮਿਹਨਤ, ਲਗਨ, ਤੇ ਉਮੈਦ ਵਲ ਵੇਖਦੀ ਰਹਿੰਦੀ ਹੈ, ਇਹਨੂੰ ਆਪਣੇ ਦੁਖ ਭੁੱਲ ਜਾਂਦੇ ਹਨ ਤੇ ਇਹਨੂੰ ਯਕੀਨ ਹੋ ਜਾਂਦਾ ਹੈ, ਕਿ ਇਹ ਸਿਆਣੇ, ਸੁਹਣੇ ਤੇ ਸੁਚੱਜੇ ਲੋਕ ਸਿਰਫ਼ ਕਿਸੇ ਮ੍ਰਿਗ-ਜਲੀ ਨਾਲ ਮੋਹੇ ਨਹੀਂ ਜਾ ਸਕਦੇ। ਕਿੰਨੀ ਦੂਰ ਦੀ ਨੀਝ ਇਹਨਾਂ ਦੀਆਂ ਗੰਭੀਰ ਅੱਖਾਂ ਵਿਚ ਹੈ, ਉਮਰਾਂ ਦੀ ਮਿਹਨਤ ਦੀਆਂ ਲਕੀਰਾਂ ਇਹਨਾਂ ਦੇ ਮੂੰਹਾਂ ਉਤੇ ਕਿਹੋ ਜਿਹੇ ਧੀਰਜ ਦਾ ਰੂਪ ਬਣ ਗਈਆਂ

ਹਨ ! ਇਹਨਾ ਸਿਆਣਿਆਂ ਨੇ ਮਨੁੱਖੀ ਸੁਭਾਵ ਦੇ ਚਸ਼ਮੇ ਲੱਭ ਲਏ ਹਨ ! ਕਿਸੇ ਚਸ਼ਮੇ ਨੂੰ ਡੂੰਘਾ ਤੇ ਕਿਸੇ ਨੂੰ ਪਤਲਾ ਕਰ ਕੇ ਇਹ ਸੁਹਣਾ ਤੇ ਸੁਖਾਵਾਂ ਇਨਸਾਨ ਬਣਾਨ ਦੇ ਜਤਨਾਂ ਵਿਚ ਮਗਨ ਹਨ।

ਪਰ ਇਹਨਾਂ ਨਕਸ਼ਿਆਂ ਤੋਂ ਅੱਖਾਂ ਚੁੱਕਦਿਆਂ ਹੀ ਸਾਨੂੰ ਆਪਣੀ ਦੁਨੀਆ ਦਾ ਕੋਝ ਘੂਰਨ ਲੱਗ ਪੈਂਦਾ ਹੈ। ਸਾਡੀ ਇਸ ਦੁਨੀਆ ਦੇ ਕਈਆਂ ਕੋਨਿਆਂ ਵਿਚ ਖ਼ੁਰਾਕ ਦਿਨੋ ਦਿਨ ਥੋੜ੍ਹੀ, ਕਪੜਾ ਦੁਰਲਭ, ਤੇ ਘਰ ਸੁਪਨਾ ਹੁੰਦੇ ਪਏ ਹਨ। ਕਿਸੇ ਨਫ਼ਰਤ ਦੇ ਭੁਚਾਲ ਵਿਚ ਲਖਾਂ ਦੇ ਘਰ ਢੇਰੀ ਹੋ ਰਹੇ ਹਨ। ਬਾਦਸ਼ਾਹ ਹਾਲੇ ਮਿੱਟੀ ਨਹੀਂ ਹੋਏ। ਨਿਕੰਮਿਆਂ ਦੀ ਸਰਦਾਰੀ ਹਾਲੇ ਉਸੇ ਤਰ੍ਹਾਂ ਕਾਇਮ ਹੈ। ਸੈਂਕੜਿਆਂ ਪਿੰਡਾਂ ਤੇ ਹਜ਼ਾਰਾਂ ਘੁਮਾਆਂ ਦਾ ਅੱਜ ਵੀ ਇੱਕ ਇੱਕ ਮਾਲਕ ਹੈ।

ਸੁਤੰਤਰ ਹੱਥਾਂ ਦੁਆਲੇ ਅੱਜ ਵੀ ਅਚਨਚੇਤ ਹੱਥਕੜੀਆਂ ਨੂੰ ਕੁਫ਼ਲ ਲੱਗ ਜਾਂਦੇ ਹਨ, ਸਾਲਾਂ-ਬਧੀ ਸੈਂਕੜੇ ਲੋਕ ਬੰਦੀਖ਼ਾਨੇ ਦੀਆਂ ਸੀਖਾਂ ਪਿੱਛੇ ਖੜੋਤੇ ਸੋਆਂ ਉਡੀਕਦੇ ਰਹਿੰਦੇ ਹਨ ਕਿ ਅੱਜ ਹਾਕਮਾਂ ਨੂੰ ਆਪਣੀ ਗ਼ਲਤੀ ਦਾ ਪਤਾ ਲੱਗਦਾ ਹੈ ਤੇ ਉਹ ਛੱਡੇ ਜਾਂਦੇ ਹਨ।

ਕੁਦਰਤ ਦੀਆਂ ਤਾਕਤਾਂ ਅੱਜ ਵੀ ਮਨੁੱਖ ਦੀ ਬਰਬਾਦੀ ਲਈ ਵਰਤੀਆਂ ਜਾਂਦੀਆਂ ਹਨ। ਪ੍ਰਮਾਣੂ ਬੰਬਾਂ ਦੀਆਂ ਧਾਲਾਂ ਜੋੜੀਆਂ ਤੇ ਉਹ ਮੌਤ-ਕਿਰਨਾਂ ਢੂੰਡੀਆਂ ਜਾ ਰਹੀਆਂ ਹਨ, ਜਿਨ੍ਹਾਂ ਵਿਚੋਂ ਇਕ ਵੀ ਲੱਖਾਂ ਨੂੰ ਸੁਸਰੀ ਵਾਂਗ ਸੁਆ ਦੇਵੇਗੀ।

ਅਮਨ ਕਿਧਰੇ ਨਹੀਂ। ਦੁਨੀਆ ਦੇ ਕਿਸੇ ਨਾ ਕਿਸੇ ਖਿਤੇ ਵਿਚ ਕੋਈ ਨਾ ਕੋਈ ਮੁਲਕ ਨਿਢਾਲ ਹੈ, ਕੋਈ ਮੁਲਕ ਬੇਰੁਜ਼ਗਾਰ ਹੈ। ਅਨੇਕਾਂ ਹੀ ਮੁਲਕ ਲਹੂ-ਲੁਹਾਨ ਹਨ। ਕੁਝ ਕੁ ਮੁਲਕ ਸਾਰੀ ਦੁਨੀਆ ਦੀ ਤਕਦੀਰ ਦੇ ਭਾਰ ਹੇਠਾਂ ਬੇ-ਦਮ ਹੋ ਰਹੇ ਹਨ। ਤੇ ਕੁਝ ਕੁ ਹੋਰ ਮੁਲਕ ਇੱਕ ਦੂਜੇ ਨੂੰ ਘੂਰੀਆਂ ਵਟ ਵਟ ਬਦਸ਼ਕਲ ਹੋ ਗਏ ਹਨ।

ਫ਼ੌਜੀ ਵਰਦੀਆਂ ਤੇ ਪਰੇਟਾਂ ਦੇ ਰੂਬਰੂ ਹੁਨਰ ਦਾ ਸ਼ਿੰਗਾਰ ਸ਼ਰਮਿੰਦਾ ਹੋ ਰਿਹਾ ਹੈ; ਸੰਗੀਤ ਕਿਸੇ ਨੂੰ ਥਰਕਾ ਨਹੀਂ ਰਿਹਾ, ਬੁੱਲ੍ਹ ਨਫ਼ਰਤ ਨਾਲ ਨੀਲੇ ਹੋ ਰਹੇ ਹਨ, ਸੱਚਾਈ ਭੇਸਾਂ ਵਿਚ ਲੁਕਦੀ ਪਈ ਹੈ, ਪਿਆਰ ਨਿੰਮੋਝੂਣ ਦਿਸਦਾ

ਹੈ। ਹਜ਼ਾਰਾਂ ਨਹੀਂ, ਲੱਖਾਂ ਲੋਕ ਦਿਨਾਂ ਵਿਚ ਜਲਾਵਤਨ ਕਰ ਦਿੱਤੇ ਜਾਂਦੇ ਹਨ, ਉਹ ਆਪਣੀ ਜੰਮਣ-ਭੂਮੀ ਫੇਰ ਕਦੇ ਨਹੀਂ ਦੇਖ ਸਕਦੇ, ਬਚਪਨ ਦੀਆਂ ਅਭੁੱਲ ਯਾਦਾਂ ਦਾ ਮੰਦਰ ਖੋਲਾ ਬਣਾ ਦਿੱਤਾ ਜਾਂਦਾ ਹੈ। ਹਜ਼ਾਰਾਂ ਦੀਆਂ ਮਾਵਾਂ, ਹਜ਼ਾਰਾਂ ਦੀਆਂ ਧੀਆਂ, ਹਜ਼ਾਰਾਂ ਦੀਆਂ ਪਤਨੀਆਂ ਆਪਣੇ ਪਿਆਰਿਆਂ ਦੀ ਖ਼ਬਰ ਸੋ ਤੋਂ ਵਿਰਵੀਆਂ ਰੋਜ਼ਾਨਾ ਗ਼ੈਰ-ਬਿਸਤ੍ਰਿਆਂ 'ਤੇ ਸ਼ਰਮਸਾਰ ਕੀਤੀਆਂ ਜਾ ਰਹੀਆਂ ਹਨ।

ਕਿਤੇ ਕਲਰਕ ਰੁੱਸੇ ਹੋਏ ਹਨ, ਕਿਤੇ ਕੁਲੀ ਭੁੱਖ-ਹੜਤਾਲ ਕਰ ਰਹੇ ਹਨ। ਕਿਤੇ ਅਣਗਿਣਤ ਕੁੜੀਆਂ ਘਰ ਖੁਣੋਂ, ਖ਼ੁਰਾਕ ਖੁਣੋਂ, ਆਸ ਖੁਣੋਂ ਰੋਜ਼ਾਨਾ ਖ਼ੁਦਕਸ਼ੀ ਕਰਦੀਆਂ ਜਾਂ ਸ਼ਰਮ ਦਾ ਰਸਤਾ ਚੁਣਦੀਆਂ ਹਨ। ਕਿਸੇ ਨੂੰ ਇਹਨਾ ਲੋਕਾਂ ਦੀ ਪ੍ਰਵਾਹ ਨਹੀਂ, ਕਿਉਂਕਿ ਅਜੇ ਸਰਕਾਰਾਂ ਦੇ ਮੰਤਰੀ-ਮੰਡਲਾਂ ਵਿਚ ਵੱਡੇ ਵੱਡੇ ਕਾਰਖ਼ਾਨੇਦਾਰਾਂ ਦੇ ਪ੍ਰਤਿਨਿਧ ਹੈਨ।

ਅੱਸੀ ਫ਼ੀ ਸਦੀ ਦੁਨੀਆ ਭਿਖਾਰੀ ਬਣ ਗਈ ਹੈ। ਇਹਨਾ ਨੂੰ ਆਪਣੇ ਨਿੱਕੇ ਨਿੱਕੇ ਹੱਕ ਵੀ ਮੰਗ ਮੰਗ ਕੇ ਲੈਣੇ ਪੈਂਦੇ ਹਨ। ਸੂਦ ਦੇ ਮੁਨਾਫ਼ੇ ਦੀ ਫਾਹੀ ਸਭ ਨੂੰ ਵਲ੍ਹੇਟਦੀ ਜਾ ਰਹੀ ਹੈ। ਚੌਤਰਫ਼ੀ ਬੇ-ਰਹਿਮੀ ਹੈ, ਨਫ਼ਰਤ ਹੈ — ਅਧਰਮੀਆਂ ਨਾਲ, ਪ੍ਰਦੇਸੀਆਂ ਨਾਲ, ਸ਼ੂਦਰਾਂ ਨਾਲ, ਕਾਮਿਆਂ ਨਾਲ, ਕਿਸਾਨਾਂ ਨਾਲ, ਆਪਣੇ ਸਿਆਸੀ ਮੁਖ਼ਾਲਿਫ਼ਾਂ ਨਾਲ। ਜਾਣੋ ਨਫ਼ਰਤ ਦੇ ਕੜ ਪਾਟ ਪਏ ਹਨ।

ਸੱਤਰ ਫ਼ੀ ਸਦੀ ਦਿਮਾਗ ਰੋਗੀ ਹਨ — ਕੋਈ ਪੂਰਾ ਝੱਲਾ, ਕੋਈ ਨੀਮ, ਕੋਈ ਵਹਿਮੀ, ਕੋਈ ਖ਼ਬਤੀ, ਕੋਈ ਇਕਵਾਗਾ, ਕੋਈ ਚੁੱਪੂ, ਕੋਈ ਗਲ੍ਹਾਧੜੀ, ਕਿਸੇ ਦੀਆਂ ਅੱਖਾਂ ਬੇਰੰਗ ਹਨ, ਕਿਸੇ ਦੀਆਂ ਲਹੂ-ਲਾਲ ਹਨ। ਨਰੋਇਆ ਦਿਮਾਗ ਵਿਰਲੀ ਝਾਤੀ ਹੈ।

ਤੇ ਨਰੋਇਆ ਸਰੀਰ ਵੀ ਆਮ ਨਹੀਂ। ਕੋਹੜੇ, ਲੂਲ੍ਹੇ, ਛਾਲਿਆ ਨਾਲ ਫਲੂਹੇ, ਗਰਮੀ ਨਾਲ ਭੁੱਜੇ, ਬੇ-ਡੌਲ, ਪੀਲੇ, ਕੋਝੇ, ਮੈਲੇ, ਸੂਕਦੇ ਸਾਹ ਵਾਲੇ ਜ਼ਿੰਦਗੀ ਤੋਂ ਕਰੀਚ ਪੈਦਾ ਕਰਦੇ ਦਿੱਸਦੇ ਹਨ। ਸੂਰਤ ਕੋਲੋਂ ਸੀਰਤ ਨੇ ਮੂੰਹ ਭੰਵਾ ਲਿਆ ਜਾਪਦਾ ਹੈ। ਜ਼ਿੰਦਗੀ ਇੱਕ ਲਾਸਾਨੀ ਜ਼ਹਿਮਤ ਬਣ ਗਈ ਪ੍ਰਤੀਤ ਹੁੰਦੀ ਹੈ, ਜਿਸ ਨੂੰ ਦੁਖੀਏ ਨਿਰਵਾਣ ਤੇ ਸਵਰਗ ਨਾਲ ਝੁਠਿਆਰ ਰਹੇ

ਹਨ। ਖ਼ੁਸ਼ੀਆਂ ਵਿਚ ਕੋਈ ਡੂੰਘਾਈ ਨਹੀਂ — ਮਾੜੀ ਜਿਹੀ ਛੁਹ ਨਾਲ ਇਹ ਜ਼ਾਰੋ-ਜ਼ਾਰ ਰੋ ਪੈਂਦੀਆਂ ਹਨ। ਪਿਆਰ ਦਾ ਚੰਦੋਆ ਦਿੱਸ ਨਹੀਂ ਰਿਹਾ, ਆਸ਼ਾ ਦੇ ਧਰੂ ਦੀ ਕਿਸੇ ਨੂੰ ਸੇਧ ਨਹੀਂ — ਤਾਰੇ ਝਟ ਭੌਂ ਜਾਂਦੇ ਜਾਂ ਟੁੱਟ ਪੈਂਦੇ ਲੱਗਦੇ ਹਨ।

ਕੌਣ ਕਹੇ ਕਿ ਸਾਡੀ ਵਰਤਮਾਨ ਦੁਨੀਆ ਦੀ ਝਾਤੀ ਇਹ ਨਹੀਂ ? ਰੋਜ਼ਾਨਾ ਅਖ਼ਬਾਰਾਂ ਵਿਚੋਂ ਅਸੀਂ ਕੋਈ ਆਸ਼ਾ ਦਾ ਬਾਗ਼ ਨਹੀਂ ਢੂੰਡ ਰਹੇ ਹੁੰਦੇ, ਸਿਰਫ਼ ਸ਼ੁਕਰ ਦਾ ਸਾਹ ਲੈ ਰਹੇ ਹੁੰਦੇ ਹਾਂ, ਜਦੋਂ ਪੜ੍ਹਦੇ ਹਾਂ ਹਾਲੇ ਜੰਗ ਦੇ ਬੱਦਲ ਟੁੱਟ ਨਹੀਂ ਵਰ੍ਹੇ, ਨਾ ਨਫ਼ਰਤ ਦੀ ਪੂਰੀ ਗੜੇਮਾਰ ਹੋਈ ਹੈ।

ਕਿਸੇ ਮਨੋਰਥ ਵਲ ਸਾਡੀ ਸੇਧ ਨਹੀਂ ਜਾਪਦੀ, ਕਿਸੇ ਤਜਵੀਜ਼ ਦੀ ਉਤਸੁਕਤਾ ਨਹੀਂ ਮਹਿਸੂਸ ਹੁੰਦੀ; ਅਸੀਂ ਨਾ ਕੁਝ ਢੂੰਡਦੇ, ਨਾ ਕੁਝ ਉਡੀਕਦੇ ਲੱਗਦੇ ਹਾਂ; ਸਾਡੀਆਂ ਉਮੈਦਾਂ ਦੀ ਨਾ ਕੋਈ ਚੁੰਝ, ਨਾ ਕੋਈ ਧਾਰ ਦਿਸਦੀ ਹੈ — ਐਵੇਂ ਖੁੰਢਾ ਜਿਹਾ ਜਿਉਂਦੇ ਹੋਣ ਦਾ ਅਹਿਸਾਸ ਹੀ ਪ੍ਰਤੀਤ ਹੁੰਦਾ ਹੈ।

'ਇੰਗਰਸੋਲ' ਦੀਆਂ ਅੱਖਾਂ ਸਾਹਮਣੇ ਉਹ ਦੁਨੀਆ ਸੀ, ਜਿਸ ਵਿਚ ਅਖ਼ੀਰਲੇ ਬਾਦਸ਼ਾਹ ਦੀਆਂ ਹੱਡੀਆਂ ਵੀ ਮਿੱਟੀ ਹੋ ਗਈਆਂ ਸਨ, ਪਰ ਅੱਜ ਵੀ ਸਾਡੀ ਦੁਨੀਆ ਵਿਚ ਕਿਤੇ ਨਾ ਕਿਤੇ, ਕਦੇ ਨਾ ਕਦੇ, ਕੋਈ ਨਾ ਕੋਈ ਸਿਆਸਤਦਾਨ ਸਖ਼ਤ ਗਰਮ ਰੁੱਤੇ ਆਪਣੇ ਠੰਡ-ਮਹੱਲ ਵਿਚ ਤੇ ਜਾਂ ਫਿਰ ਸਖ਼ਤ ਸਰਦ ਰੁੱਤੇ ਗਰਮ-ਮਹੱਲ ਵਿਚ ਬੈਠਾ, ਬਾਦਸ਼ਾਹਤ ਤੇ ਉਹਦੇ ਵਾਰਸਾਂ ਦੀ ਵਫ਼ਾਦਾਰੀ ਦੀ ਸੌਂਹ ਖਾਂਦਾ ਜ਼ਰੂਰ ਲੱਭ ਪੈਂਦਾ ਹੈ।

ਜਦੋਂ ਕਿ ਦੂਜੇ ਪਾਸੇ ਕੜਕਦੀਆਂ ਧੁੱਪਾਂ ਤੇ ਮਾਰੂ ਗਰਮੀ ਨਾਲ ਬੇਹਾਲ ਹੋਈ ਜਨਤਾ ਉਹਦੇ ਠੰਡ-ਮਹਲ ਦੇ ਨਜ਼ਦੀਕ ਕੁਰਲਾ ਰਹੀ ਹੁੰਦੀ ਹੈ : "ਅਸੀਂ ਭੁੱਜ ਗਏ, ਪਾਣੀ ਖੁਣੋਂ ਸਾਡੇ ਬੱਚੇ ਪਏ ਵਿਲਕਦੇ ਨੇ — ਸਾਹਮਣੇ ਕੋਈ ਭਵਿਖ ਨਹੀਂ... ਅਸੀਂ ਕੀ ਕਰੀਏ ?" ਤੇ ਜਾਂ ਫਿਰ ਠੰਡ ਨਾਲ ਸੁੰਨ ਹੋਈ ਲੋਕਾਈ ਉਹਦੇ ਗਰਮ-ਮਹੱਲਾਂ ਲਾਗੇ ਚਿਲਕਦੀ ਵਿਲਕਦੀ ਹੈ : "ਅਸੀਂ ਠੰਡ ਨਾਲ ਸੀਤ ਹੋ ਗਏ, ਬਿਨਾਂ ਕਜਣ ਸਾਡੇ ਬੱਚੇ ਵਿਲਕਦੇ ਨੇ — ਭਵਿਖ ਤੋਂ ਕੋਈ ਆਸ ਨਹੀਂ। ਸਾਡਾ ਕੀ ਹੋਵੇਗਾ ?"

ਅੱਜ ਵੀ ਵੱਡੇ ਵੱਡੇ ਸ਼ਹਿਰਾਂ ਦੀਆਂ ਚਿੱਟੀਆਂ ਕੋਠੀਆਂ ਦੇ ਨਾਲ ਨਾਲ ਘੈਂਗਾਲ-ਕੋਠੜੀਆਂ ਦੀਆਂ ਪਾਲਾਂ ਹਨ, ਜਿਨ੍ਹਾਂ ਵਿਚ ਅਧ-ਨੰਗੇ ਧੋਬੀ, ਅਧ-ਚੱਜੇ ਭੰਗੀ ਤੇ ਨਿਰਾਸੇ ਨੌਕਰ ਗੰਦਗੀ ਮਿੱਧ ਰਹੇ ਹਨ।

ਸੇਠਾਂ, ਸੌਦਾਗਰਾਂ ਤੇ ਉਹਨਾਂ ਦੇ ਹੱਥ-ਠੋਕਾ ਮੰਤਰੀਆਂ ਦੇ ਵਾਸੇ ਵਾਲੀਆਂ ਮਹਾਂਨਗਰੀਆਂ ਵਿਚ ਅੱਜ ਵੀ ਵੇਸਵਾਵਾਂ ਹਨ, ਕੰਜਰੀਆਂ ਹਨ, ਧੇੜੇ ਵਾਲੀਆਂ ਹਨ। ਇਹਨਾਂ ਦੇ ਬਾਜ਼ਾਰ ਵੱਖਰੇ, ਮਹੱਲੇ ਵੱਖਰੇ। ਇਹਨਾਂ ਕੋਲੋਂ ਇੱਕ-ਇਕ ਕਮਰੇ ਦਾ ਕਈ-ਕਈ ਸੌ ਰੁਪਈਆ ਕਰਾਇਆ ਲਿਆ ਜਾਂਦਾ ਹੈ। ਇਹਨਾਂ ਕਮਰਿਆਂ ਦੇ ਮਾਲਕ ਭੱਦਰ ਲੋਕ ਹਨ, ਇਹਨਾਂ ਬਦਨਸੀਬ ਇਸਤ੍ਰੀਆਂ ਦੀ ਆਬਰੂ ਕਾਮ-ਦੰਦੀਆਂ ਨਾਲ ਵਲੂੰਦਰਣ ਵਾਲੇ ਭੱਦਰ ਲੋਕ ਹਨ।

ਏਸ ਨੰਗੀ, ਬੇ-ਸ਼ਰਮ, ਲਹੂ-ਲਿਬੜੀ, ਕੋਝੀ, ਕਠੋਰ ਦੁਨੀਆ ਨੂੰ ਕੌਮੀ ਝੰਡਿਆਂ ਨਾਲ ਕੱਜਣ ਦਾ ਜਤਨ ਕੀਤਾ ਜਾਂਦਾ ਹੈ। ਏਸੇ ਟੁੱਟੀ ਖੁੱਸੀ ਦੁਨੀਆ ਦੇ ਪਾਟੇ ਗਲਿਆਂ ਨੂੰ ਕੌਮੀ ਗੀਤਾਂ ਨਾਲ ਭਰਿਆ ਜਾਂਦਾ ਹੈ, ਤੇ ਵਿਆਕੁਲ ਉਨੀਂਦੀ ਦੁਨੀਆ ਨੂੰ ਸੁਪਨਿਆਂ ਨਾਲ ਖ਼ੁਦਮਸਤ ਰਖਿਆ ਜਾਂਦਾ ਹੈ।

ਏਸ ਦੁਨੀਆ ਦੇ ਉਸਰੱਈਏ ਕੌਣ ਹਨ ? ਉਸਰੱਈਏ ਕਾਹਨੂੰ, ਢਵੱਈਏ ਕੌਣ ਹਨ ?

ਇਹ ਢਵੱਈਏ ਉਹ ਰਾਜੇ, ਰਜਵਾੜੇ ਤੇ ਨਜ਼ਾਮ ਹਨ ਜਿਨ੍ਹਾਂ ਦੀ ਮਾਲਕੀ ਹੇਠ ਲੱਖਾਂ ਘੁਮਾਆਂ ਜ਼ਮੀਨ ਹੈ। ਇਹਨਾਂ ਘੁਮਾਆਂ ਉਤੇ ਲੱਖਾਂ ਮੁਜ਼ਾਰੇ ਕਰੋੜਾਂ ਮਣ ਅਨਾਜ ਪੈਦਾ ਕਰਦੇ ਹਨ, ਜਿਹੜਾ ਉਹਨਾਂ ਦੀਆਂ ਅੱਖਾਂ ਸਾਹਮਣੇ ਉਹਨਾਂ ਕੋਲੋਂ ਖੁਸ ਕੇ ਇਹਨਾਂ ਢਵੱਇਆ ਦੇ ਸਥਾਪਤ ਕੀਤੇ ਲੋਟੂ ਨਜ਼ਾਮ ਦੀਆਂ ਮੰਡੀਆਂ ਵਿਚ ਪਹੁੰਚ ਜਾਂਦਾ ਹੈ।

ਏਸ ਦੁਨੀਆ ਦੇ ਢਵੱਈਏ ਉਹ ਬਿਰਲੇ ਤੇ ਟਾਟੇ ਹਨ, ਉਹ ਫ਼ੋਰਡ ਤੇ ਮਾਰਗਨ ਹਨ ਜਿਨ੍ਹਾਂ ਅੱਜ ਵੀ ਕਰੋੜਾਂ ਕਾਮਿਆਂ ਦੀ ਤਕਦੀਰ ਮੁੱਠੀ ਵਿਚ ਮੀਟ ਰਖੀ ਹੋਈ ਹੈ।

ਇਹਨਾਂ ਢਵੱਈਆਂ ਦੇ ਹੱਥਾਂ ਵਿਚ ਨਾ ਬੁਰਸ਼ ਹੈ, ਨਾ ਕਲਮ, ਨਾ ਇਹ ਕੋਈ ਨਕਸ਼ਾ ਬਣਾਂਦੇ ਹਨ। ਇਹਨਾਂ ਕੋਲ ਗੁੰਡੇ ਹਨ, ਜਿਹੜੇ ਮੁਜ਼ਾਰਿਆਂ ਦੀ ਖ਼ੁਦਮੁਖ਼ਤਾਰੀ ਦਾ ਸਿਰ ਪਾੜ ਦੇਂਦੇ ਹਨ ਤੇ ਅਣਚਾਹੀ ਆਵਾਜ਼ ਉਠਾਣ

ਵਾਲਿਆਂ ਦੀਆਂ ਧੀਆਂ, ਇਸਤ੍ਰੀਆਂ ਨੂੰ ਸਰੇ ਬਾਜ਼ਾਰ ਬੇ-ਆਬਰੂ ਕਰਦੇ ਹਨ ।

ਇਹਨਾਂ ਕੋਲ ਕੀਮਤਾਂ ਦੀ ਕੁੰਜੀ ਹੈ, ਜਦੋਂ ਚਾਹਣ ਇਹ ਕਾਲ ਪੁਆ ਕੇ ਲੱਖਾਂ ਨੂੰ ਮੱਖੀਆਂ ਵਾਂਗ ਮਾਰ ਸਕਦੇ ਹਨ । ਹੜਤਾਲਾਂ ਪਈਆਂ ਕਾਮਯਾਬ ਹੋਣ, ਮਜ਼ਦੂਰੀਆਂ ਕਿੰਨੀਆਂ ਪਈਆਂ ਵਧਣ, ਇਹ ਕੀਮਤਾਂ 'ਸਮਾਨੇ ਚਾੜ੍ਹ ਕੇ ਪਾੜਛਾ ਉਥੇ ਦਾ ਉਥੇ ਰਖ ਸਕਦੇ ਹਨ । ਸੈਂਕੜੇ ਗਜ਼ ਕਪੜਾ ਰੋਜ਼ ਬਣਾਨ ਵਾਲੇ ਕਾਮੇ ਦੀ ਇਸਤ੍ਰੀ ਨੂੰ ਘਰ ਨੰਗੀ ਬਹਿ ਰਹਿਣ ਲਈ ਮਜਬੂਰ ਕਰ ਸਕਦੇ ਹਨ ।

ਏਸ ਦੁਨੀਆ ਦੇ ਢਵੱਈਏ ਉਹ ਸਰਕਾਰਾਂ ਹਨ ਜਿਹੜੀਆਂ 'ਆਧਿਆਦੇਸ਼ਾਂ' ਤੇ 'ਸੁਰਖਿਆ ਧਾਰਾਵਾਂ' ਰਾਹੀਂ ਹਕੂਮਤ ਕਰਦੀਆ ਹਨ, ਤੇ ਹਰ ਕਿਸਮ ਦੀ ਅਸੰਤੁਸ਼ਟਤਾ ਨੂੰ ਜਾਂ ਤਾਂ ਸੀਖਾਂ ਪਿੱਛੇ ਬੰਦ ਕਰ ਦੇਂਦੀਆਂ ਅਤੇ ਜਾਂ ਦਬਾ ਦੇਂਦੀਆਂ ਹਨ ।

ਇਹਨਾਂ ਕੋਲ ਪੁਲੀਸ ਹੈ, ਖ਼ੁਫ਼ੀਆ ਪੁਲੀਸ ਹੈ, ਜਿਹੜੀ ਹੋਣਹਾਰ ਜਵਾਨੀ ਪਿਛੇ ਪਰਛਾਵੇਂ ਵਾਂਗ ਚੰਬੜੀ ਰਹਿੰਦੀ ਹੈ । ਇਹ ਉਹਨਾਂ ਦੀਆਂ ਚਿੱਠੀਆਂ ਫਰੋਲਦੀ ਹੈ, ਉਹਨਾਂ ਦੇ ਘਰਾਂ ਦੀਆਂ ਝੀਤਾਂ ਤੋਂ ਝਾਕਦੀ ਹੈ । ਇਹਨਾਂ ਕੋਲ ਫ਼ੌਜਾਂ ਹਨ; ਇਹਨਾਂ ਆਪਣੇ ਗੋਦਾਮ ਵਿਚ ਮੌਤ ਦੇ ਢੇਰ ਲਾ ਰਖੇ ਹਨ । ਇਹ ਵਸਦੇ ਸ਼ਹਿਰਾਂ ਨੂੰ ਪਲਾਂ ਵਿਚ ਕਬਰਿਸਤਾਨ ਬਣਾ ਸਕਦੀਆਂ ਹਨ; ਇਹ ਕੌਮੀ ਤਲਖ਼ੀ ਦਾ ਤਾਪ ਚਾੜ੍ਹ ਕੇ ਲੱਖਾਂ ਨੂੰ ਮੌਤ ਦਾ ਹਲਕ ਕੁਦਾ ਸਕਦੀਆਂ ਹਨ । ਇਹਨਾਂ ਕੋਲ ਅਖ਼ਬਾਰਾਂ ਹਨ, ਇਹਨਾਂ ਕੋਲ ਰੇਡੀਓ ਹੈ । ਜਦੋਂ ਚਾਹੁਣ ਇਹ ਖ਼ਲਕਤ ਨੂੰ ਮੌਤ-ਨਾਚ ਨਚਾ ਸਕਦੀਆਂ ਹਨ ।

ਪਰ ਢਵੱਈਆਂ ਨਾਲੋਂ ਉਸਰੱਈਏ ਜ਼ਰੂਰ ਵੱਡੇ ਹੋਣਗੇ, ਤਦੇ ਦੁਨੀਆ ਕਾਇਮ ਹੈ । ਇਹ ਜ਼ਿੰਦਗੀ ਨੂੰ ਏਡੀ ਛੇਤੀ ਢਾ ਨਹੀਂ ਸਕਦੇ, ਜੇਡੀ ਛੇਤੀ ਉਸਰੱਈਏ ਬਣਾਂਦੇ ਜਾਂਦੇ ਹਨ । ਉਸਰੱਈਆਂ ਦੇ ਖਾਤੇ ਵਿਚ ਬਾਕੀ ਵਧਦੀ ਹੀ ਆਈ ਹੈ ।

ਤੇ ਹੁਣ ਉਸਰੱਈਆਂ ਨੇ ਆਪਣੀ ਉਸਾਰੀ ਤੋਂ ਅੱਖਾਂ ਚੁੱਕ ਕੇ, ਇਹਨਾਂ ਦੀ ਬਰਬਾਦ-ਸ਼ਕਤੀ ਦਾ ਅੰਦਾਜ਼ਾ ਲਾ ਲਿਆ ਹੈ । ਉਹਨਾਂ ਫ਼ੈਸਲਾ ਕਰ ਲਿਆ ਹੈ, ਕਿ ਨਿਰੀ ਉਸਾਰੀ 'ਤੇ ਜ਼ੋਰ ਦੇਣ ਨਾਲੋਂ ਪਹਿਲੋਂ ਬਰਬਾਦੀ ਦੀ ਇਸ ਸ਼ਕਤੀ ਨੂੰ ਕਾਬੂ ਕਰਨਾ ਚਾਹੀਦਾ ਹੈ । ਸਦੀਆਂ ਦੀ ਉਸਾਰੀ ਇਸ ਸ਼ਕਤੀ

ਦਾ ਸ਼ਿਕਾਰ ਹੋ ਜਾਂਦੀ ਹੈ ।

ਜ਼ਿੰਦਗੀ ਦੇ ਉਸਰੱਈਏ ਨਕਸ਼ੇ ਉਤੇ ਕੁਝ ਲਾਲ ਲਕੀਰਾਂ ਵੀ ਖਿੱਚ ਰਹੇ ਹਨ। ਇਹ ਲਕੀਰਾਂ ਜ਼ਿੰਦਗੀ ਦੇ ਦਵੱਈਆਂ ਨਾਲ ਲੜਾਈ ਦਾ ਮਾਰਗ ਜ਼ਾਹਿਰ ਕਰਦੀਆਂ ਹਨ।

ਨਵੀਂ ਤਕੜੀ ਦਨੀਆ ਦੇ ਜ਼ਾਚਕ ਏਸ ਨਕਸ਼ੇ ਨੂੰ ਸਮਝਣ ਦਾ ਜਤਨ ਕਰਨ, ਲਾਲ-ਲਕੀਰੇ ਮਾਰਗ ਵਲ ਉਚੇਚਾ ਧਿਆਨ ਦੇਣ। ਉਹਨਾਂ ਦੀਆਂ ਅੱਖਾਂ ਵਿਚ ਨਵੀਆ ਸਰਹੱਦਾਂ ਲਿਸ਼ਕ ਪੈਣਗੀਆਂ, ਉਹਨਾਂ ਦੇ ਡੌਲੇ ਫਰਕ ਪੈਣਗੇ, ਉਹਨਾਂ ਦੀ ਰੂਹ ਵਿਚ ਇੱਕ ਨਵਾਂ ਭਰੋਸਾ ਤੜਪੇਗਾ, ਕਿ :—

1. ਜ਼ਿੰਦਗੀ ਮੌਤ ਨਾਲੋਂ ਜਬਰ ਹੈ — ਹਰ ਲਾਸ਼ ਦੇ ਕਿਣਕੇ ਕਿਣਕੇ ਵਿਚੋਂ ਜ਼ਿੰਦਗੀ ਪੁੰਗਰ ਪੈਂਦੀ ਹੈ। ਦਵੱਈਏ ਹੰਭ ਜਾਣਗੇ, ਕਿਉਂਕਿ ਅਮੁੱਕ ਉਸਾਰੀ ਚਸ਼ਮਿਆਂ ਵਿਚੋਂ ਉਛਲ ਉਛਲ ਧਰਤੀ 'ਤੇ ਖਿਲਰ ਰਹੀ ਹੈ।

2. ਇਹਨਾਂ ਚਸ਼ਮਿਆਂ ਉਤੇ ਢੱਕਣ ਬਣ ਕੇ ਬਹਿਣ ਵਾਲਿਆਂ ਨੂੰ ਉਠਾਣਾ ਪਹਿਲਾ ਕੰਮ ਹੈ। ਖ਼ੁਰਾਕ ਬੇਅੰਤ ਹੋ ਜਾਏਗੀ ਜੇ ਨਿਜ਼ਾਮ, ਰਾਜੇ, ਰਜਵਾੜੇ, ਸਰਦਾਰ, ਨਵਾਬ ਕਿਸੇ ਸਮਝੌਤੇ ਨਾਲ ਨਹੀਂ, ਹਲ ਦੇ ਫਾਲੇ ਨਾਲ ਧਰਤੀ ਤੋਂ ਲਾਂਭੇ ਕਰ ਦਿੱਤੇ ਜਾਣਗੇ। ਦੌਲਤ ਬੇਅੰਤ ਹੋ ਜਾਏਗੀ, ਕੋਈ ਕੰਗਲਾ ਨਹੀਂ ਰਹੇਗਾ, ਕੋਈ ਮੰਗਤਾ ਨਹੀਂ ਦਿੱਸੇਗਾ। ਕੋਈ ਕੰਗਾਲ-ਕੋਠੜੀ ਸਾਡਾ ਦ੍ਰਿਸ਼ ਖ਼ਰਾਬ ਨਹੀਂ ਕਰੇਗੀ, ਕੋਈ 'ਰਾਜ-ਮਹੱਲ' ਸਾਡੀ ਹੱਤਕ ਨਹੀਂ ਕਰੇਗਾ, ਜੇ ਜ਼ਿੰਦਗੀ ਦੇ ਚਸ਼ਮਿਆਂ ਉਤੇ ਫਸਕਾ ਮਾਰ ਕੇ ਬੈਠੇ ਟਾਟਿਆਂ ਬਾਟਿਆਂ ਨੂੰ ਹਥੌੜੇ ਦੀ ਘੁਮਕਾਰ ਨਾਲ ਉਠਾ ਕੇ ਕਾਮਿਆਂ ਦੀ ਸਫ਼ ਵਿਚ ਖਲ੍ਹਾਰ ਦਿੱਤਾ ਜਾਏਗਾ।

3. ਖ਼ੁਫੀਆ ਪੁਲੀਸ ਤੇ ਆਧਿਆਦੇਸ਼ਾਂ ਰਾਹੀਂ ਰਾਜ ਕਰਨ ਵਾਲੀ ਸਰਕਾਰ ਨੂੰ ਉਸ ਥਾਂ ਬਿਠਾ ਦਿੱਤਾ ਜਾਏਗਾ, ਜਿਥੇ ਸੁਤੰਤਰ ਲੋਕ ਗ਼ੈਰ-ਬਾਦਸ਼ਾਹਾਂ ਦੀਆਂ ਸਹੁੰਆਂ ਖਾਣ ਵਾਲਿਆਂ ਨੂੰ ਬਿਠਾਂਦੇ ਹਨ। ਸਿਰਫ਼ ਓਦੋਂ ਹੀ ਤੁਸੀਂ ਆਪਣੀ ਧਰਤੀ ਤੇ ਆਸਮਾਨ ਦੇ ਸਵਾਮੀ ਹੋਣ ਦਾ ਹੁਲਾਰਾ ਮਹਿਸੂਸ ਕਰ ਸਕੋਗੇ। ਫੇਰ ਤੁਹਾਨੂੰ ਕੋਈ ਨਹੀਂ ਆਖ ਸਕੇਗਾ, ਕਿ ਤੁਹਾਨੂੰ ਰੁਜ਼ਗਾਰ ਦੇਣ, ਤੇ ਤੁਹਾਡੇ ਲਈ ਖ਼ੁਰਾਕ, ਪਾਣੀ ਤੇ ਮਕਾਨ ਦਾ ਪ੍ਰਬੰਧ ਕਰਨ ਲਈ ਸਰਕਾਰ

ਜ਼ਿੰਮੇਵਾਰ ਨਹੀਂ। ਓਦੋਂ ਹਕੂਮਤ ਦੀ ਗੱਦੀ ਉਤੇ ਪੱਕਿਆਂ ਬਹਿਣ ਲਈ ਜਨਤਾ ਨੂੰ ਇੱਕ ਦੂਜੇ ਕੋਲੋਂ ਕੋਈ ਨਹੀਂ ਨਿਖੇੜ ਸਕੇਗਾ; ਨਾ ਆਪੀਂ ਹਥਿਆਰ ਦੇ ਕੇ, ਨਾ ਆਪਣੀ ਪੁਲੀਸ ਤੇ ਫ਼ੌਜ ਨੂੰ ਮਛਰਾ ਕੇ, ਗੁਆਂਢੀ ਕੋਲੋਂ ਗੁਆਂਢੀ ਦਾ ਖ਼ੂਨ ਕਰਾ ਸਕੇਗਾ। ਤੁਹਾਡੇ ਹੱਥੀਂ ਉਹਨਾਂ ਦੀ ਪੱਤ ਨਹੀਂ ਰੁਲਾ ਸਕੇਗਾ ਜਿਨ੍ਹਾਂ ਨੂੰ ਤੁਸੀਂ ਕਲ੍ਹ ਆਪਣੀਆਂ ਧੀਆਂ ਸਮਝਦੇ ਸੌ।

ਬਾਪੂ ਗਾਂਧੀ ਦੇ ਆਦਰਸ਼ਾਂ ਦੀ ਰਟ; ਅਹਿੰਸਾ, ਅਖ਼ਲਾਕ ਤੇ ਸਭਿਅਤਾ ਦੇ ਹੋਕੇ; ਰੂਹਾਨੀ ਅਗਵਾਈ ਤੇ ਪੰਚਾਇਤੀ ਰਾਜ ਦੇ ਦਾਅਵੇ, ਜਨ-ਸਾਧਾਰਣ ਨਾਲ ਇਸ਼ਕ — ਇਹ ਨਵੀਂ ਤਕੜੀ ਦੁਨੀਆ ਦੇ ਵੈਰੀਆਂ ਨਾਲ ਵਫ਼ਾਦਾਰੀ ਦੇ ਐਲਾਨ ਤੋਂ ਜਨਤਾ ਨੂੰ ਬੇ-ਧਿਆਨ ਰਖਣ ਦੇ ਹੀਲੇ ਹਨ।

4. ਤੁਸੀਂ ਚੇਤੰਨ ਹੋ ਜਾਓ, 'ਜੈਆਂ' ਦਾ ਜਾਦੂ ਝਾੜ ਸੁੱਟੋ, ਨਾ ਕੋਈ ਸ਼ਖ਼ਸ ਮੁਤਬੱਰਕ ਹੈ, ਤੇ ਨਾ ਕੋਈ ਥਾਂ। ਮੁਤੱਬਰਕ ਸਿਰਫ਼ ਮਨੁੱਖਤਾ ਹੈ। ਵਤਨ ਵਿਚ ਵੀ ਕੋਈ ਤਲਿਸਮ ਨਹੀਂ — ਤਲਿਸਮ ਸਿਰਫ਼ ਸਾਥੀ ਇਨਸਾਨਾਂ ਵਿਚ ਹੈ। ਵਾਲ ਵਾਂਗ ਚੁੱਕ ਕੇ ਸਾਨੂੰ ਕਈਆਂ ਨੂੰ ਵਤਨਾਂ ਤੋਂ ਬਾਹਰ ਸੁੱਟ ਦਿੱਤਾ ਜਾਂਦਾ ਹੈ, ਅਸੀਂ ਭੁੱਲ ਜਾਂਦੇ ਹਾਂ — ਪਰ ਜੋ ਕੁਝ ਮਨੁੱਖਾਂ ਨਾਲ ਹੁੰਦਾ ਅਸਾਂ ਵੇਖਿਆ ਹੁੰਦਾ ਹੈ, ਉਹਦੀ ਯਾਦ ਸਾਨੂੰ ਫੜਕਾਂਦੀ ਰਹਿੰਦੀ ਹੈ। ਵਤਨ ਧਰਤੀ ਨਹੀਂ, ਵਤਨ ਹਕੂਮਤ ਨਹੀਂ, ਵਤਨ ਸਾਡੇ ਗਿਰਾਈਂ, ਸਾਡੇ ਮੁਲਕੀ ਭੈਣਾਂ ਭਰਾ ਹੁੰਦੇ ਹਨ। 'ਬੰਦੇ ਮਾਤਰਮ' ਨੇ ਸਾਨੂੰ ਸਾਥੀਆਂ ਨਾਲ ਪਿਆਰ ਕਰਨਾ ਨਾ ਸਿਖਾਇਆ। ਆਓ ਅਸੀਂ ਦਰਿਆਵਾਂ, ਪਹਾੜਾਂ ਤੇ ਸਬਜ਼ਾਜ਼ਾਰਾਂ ਦੇ ਗੀਤ ਦੀ ਥਾਂ ਕਿਸੇ 'ਦਿਲ-ਸਾਂਝੇ' ਦਾ ਗੀਤ ਈਜਾਦ ਕਰੀਏ, ਜਿਦ੍ਹੀ ਹਰੇਕ ਤਾਨ ਮਨੁੱਖ ਨੂੰ ਮਨੁੱਖ ਨਾਲ ਮੇਲ ਕੇ ਨਚਾਏ।

5. ਸੁਤੰਤਰ ਮਨੁੱਖ ਬ੍ਰਹਿਮੰਡ ਦੀ ਸਭ ਤੋਂ ਵੱਡੀ ਸ਼ਕਤੀ ਹੈ, ਇਹਦੀਆਂ ਸੰਭਾਵਨਾਵਾਂ ਦੇ ਸਾਹਮਣੇ ਤਾਰਿਆਂ ਦੀ ਗਰਦਸ਼ ਵੀ ਤੁਛ ਹੈ। ਇਹ ਸਰਕਾਰਾਂ ਦੀ ਸ਼ਰਮ ਹੈ, ਰਾਜਿਆਂ ਨਿਜ਼ਾਮਾਂ ਦੀ ਅਣਮਨੁੱਖਤਾ ਹੈ, ਫ਼ੋਰਡਾਂ ਮਾਰਗਨਾਂ ਦੀ ਹਿਮਾਕਤ ਹੈ, ਕਿ ਕੁਦਰਤ ਦਾ ਸ਼ਹਿਨਸ਼ਾਹ ਗਲੀਆਂ, ਸੜਕਾਂ, ਕੰਗਾਲ-ਕੋਠੜੀਆਂ, ਤੇ ਬੰਦੀਖ਼ਾਨਿਆਂ ਵਿਚ ਬੇਗਾਰਾਂ ਕਰ ਰਿਹਾ ਹੈ। ਇਹਦੀਆਂ ਅੱਖਾਂ

ਡਰੀਆਂ ਹੋਈਆਂ, ਇਹਦੀਆਂ ਲੱਤਾਂ ਕੰਬਦੀਆਂ, ਇਹ ਸੁਖਣਾਂ ਸੁਖਦਾ, ਇਹ ਹੱਥ ਜੋੜਦਾ, ਇਹ ਦੋ ਰੋਟੀਆਂ ਤੋਂ ਵਿਕਦਾ; ਇੱਕ ਛੱਤ ਦੀ ਹਿਫ਼ਾਜ਼ਤ ਬਦਲੇ ਇੱਜ਼ਤ ਰੁਲਵਾਂਦਾ ਹੈ।

6. ਸਿਰਫ਼ ਇੱਕ ਦੂਜੇ ਦਾ ਹੱਥ ਫੜਿਆਂ ਹੀ ਮਨੁੱਖ ਏਸ ਮੁਸੀਬਤ ਤੋਂ ਬਚ ਸਕਦਾ ਹੈ। ਸਾਰੀ ਦੁਨੀਆ ਦੇ ਰੁਲੇ ਹੋਏ ਇਨਸਾਨ ਜੇ ਤਕਦੀਰਾਂ ਜੋੜ ਲੈਣ, ਤਾਂ ਸਵਾ ਦੋ ਅਰਬ ਇਨਸਾਨਾਂ ਦੀ ਸ਼ਕਤੀ ਇੱਕ 'ਡਾਇਨੇਮੋ' ਬਣ ਜਾਏਗੀ, ਜਿਹੜੀ ਦੋਵੇਂ ਆਲਮ ਰੌਸ਼ਨ ਕਰ ਸਕਦੀ ਹੈ।

ਕੌਮ, ਫ਼ਿਰਕਾ, ਮੁਲਕ, ਨਸਲਾਂ, ਜਮਾਤਾਂ, ਮਜ਼੍ਹਬ ਸਿਰਫ਼ ਮਨੁੱਖ ਨੂੰ ਬੰਨ੍ਹ ਕੇ ਰਖਣ ਦੇ ਹੀਲੇ ਹਨ। ਇਹ ਹੀਲੇ ਹੁਣ ਚਲਣ ਨਹੀਂ ਦੇਣੇ ਚਾਹੀਦੇ। ਮਨੁੱਖਤਾ ਜਦੋਂ ਆਜ਼ਾਦ ਹੋਵੇਗੀ, ਇਕੱਠੀ ਹੀ ਆਜ਼ਾਦ ਹੋਵੇਗੀ। ਨਵੇਕਲੀ ਖ਼ੁਸ਼ਹਾਲੀ ਤੇ ਆਜ਼ਾਦੀ ਦੇ ਆਦਰਸ਼ ਸਿਰਫ਼ ਦੂਜਿਆਂ ਨੂੰ ਗ਼ੁਲਾਮ ਰਖ ਸਕਣ ਦੀਆਂ ਗੁੰਜਾਇਸ਼ਾਂ ਹਨ।

ਸਾਰੀ ਦੁਨੀਆ ਦੇ ਕਾਮੇ ਸਾਰੀ ਦੁਨੀਆ ਦੀ ਜਨਤਾ ਲਈ ਦੌਲਤ ਪੈਦਾ ਕਰਨਗੇ।

7. ਮਜ਼੍ਹਬ ਕੋਝੀਆਂ ਹਕੀਕਤਾਂ ਤੋਂ ਬਚਾਓ ਦੀ ਕਲਪਨਾ ਹੈ। ਨਿਰਵਾਣ ਤੇ ਮੁਕਤੀਆਂ ਹਕੀਕਤਾਂ ਦੇ ਨਾ-ਬਰਾਬਰ ਹੋਣ ਦਾ ਇਕਬਾਲ ਹੈ। ਸਮਾਧੀਆਂ, ਸਵਰਗ, ਮਿਹਰਾਂ, ਮਰਹਮਤਾਂ ਵਰਤਮਾਨ ਤੋਂ ਅੱਖਾਂ ਮੀਟ ਕੇ ਸੁਪਨਿਆਂ ਵਿਚ ਝਟ ਟਪਾਣ ਦੇ ਤਰਲੇ ਹਨ।

8. ਕੋਝੀਆਂ ਹਕੀਕਤਾਂ 'ਢਵੱਈਆਂ' ਦੀ ਕ੍ਰਿਤ ਹਨ। ਉਸਰੱਈਏ ਸੁਹਣੀਆਂ ਹਕੀਕਤਾਂ ਪੈਦਾ ਕਰ ਸਕਦੇ ਹਨ। ਸੁਹਣੀਆਂ ਹਕੀਕਤਾਂ ਮਾਣਨ ਦਾ ਚਾਓ ਨਿਰਵਾਣਾਂ ਤੇ ਮੁਕਤੀਆਂ ਲਈ ਅੱਖਾਂ ਮੀਟਣ ਨਹੀਂ ਦੇਵੇਗਾ। ਮਨੁੱਖ, ਜ਼ਿੰਦਗੀ ਦੀ ਅਤਿ ਸੁਹਣੀ ਹਕੀਕਤ ਹੈ — ਇਹਦੇ ਵਿਚ ਉਹ ਹੁਸਨ ਹੈ, ਜਿਹੜਾ ਫੁੱਲਾਂ, ਪੰਛੀਆਂ, ਪਾਣੀਆਂ, ਪਹਾੜਾਂ, ਆਕਾਸ਼ਾਂ ਦੇ ਹੁਸਨ ਦੇ ਅਰਥ ਸਮਝਾ ਸਕਦਾ ਹੈ। ਜਿਸ ਨੇ ਮਨੁੱਖੀ ਹੁਸਨ ਨਹੀਂ ਮਾਣਿਆ, ਉਹ ਰਾਮ-ਰਹੀਮ, ਗੁਰੂ-ਮੁਰਸ਼ਦ, ਆਤਮਾ-ਰੂਹ, ਧਰਮ-ਕਰਮ ਸਭ ਅਰਥਾਂ ਤੋਂ ਕੋਰਾ ਹੈ।

ਤੁਸੀਂ ਪੁੱਛੋਗੇ, ਇਹ 'ਸਮਾਜਵਾਦ' ਹੈ ਕਿ 'ਸਾਮਵਾਦ' ? ਕੀ ਇਹ ਗਾਂਧੀ ਜੀ ਦਾ 'ਰਾਮ ਰਾਜ' ਨਹੀਂ ? ਕੀ ਇਹ ਕਾਂਗਰਸ ਪਾਰਟੀ ਦੇ ਮੈਨੀਫ਼ੈਸਟੋ ਨਾਲੋਂ ਵੱਖਰਾ ਹੈ ?

ਮੈਨੂੰ ਇਹ ਪਤਾ ਨਹੀਂ, ਮੈਂ ਇਹ ਕਿਤੋਂ ਪੜ੍ਹਿਆ ਨਹੀਂ, ਕਿਤੋਂ ਇਹਦੇ ਉਤੇ ਸਬਕ ਨਹੀਂ ਲਏ। ਇਹ ਮੇਰੇ ਅਰਮਾਨਾਂ ਦੀ ਤਸਵੀਰ ਹੈ, ਮੇਰੀਆਂ ਸਧਰਾਂ ਦਾ ਮਹਿਬੂਬ ਹੈ, ਮੇਰੇ ਭਰੋਸੇ ਦੀ ਹੱਦ ਹੈ।

ਮੈਨੂੰ ਯਕੀਨ ਹੈ, ਮਨੁੱਖ ਨੇ ਜ਼ਿੰਦਗੀ ਦੇ ਢਵੱਈਆਂ ਨੂੰ ਪਛਾਣ ਲਿਆ ਹੈ, ਤੇ ਇਹ ਢਵੱਈਏ ਹੁਣ ਬਹੁਤਾ ਚਿਰ ਜ਼ਿੰਦਗੀ ਦੀ ਗੱਦੀ ਉਤੇ ਬੈਠੇ ਨਹੀਂ ਰਹਿਣ ਦਿੱਤੇ ਜਾਣਗੇ। ਮਨੁੱਖ ਆਪਣੇ ਉਸਰੱਈਆਂ ਨੂੰ ਅਪਣਾਏਗਾ। ਰੁਲੀ ਹੋਈ ਜਨਤਾ ਨੂੰ ਆਪਣੀ ਤਾਕਤ ਦਾ ਗਿਆਨ ਹੋਵੇਗਾ ਤੇ ਜਿਹੜੀ ਦੁਨੀਆ ਸਵਾ ਦੋ ਅਰਬ ਮਨੁੱਖਾਂ ਦੀ ਸਾਂਝੀ ਅਕਲ ਤੇ ਸਾਂਝੀ ਤਾਕਤ ਨਾਲ ਬਣੇਗੀ, ਉਹ ਐਡੀ ਨਵੀਂ ਤੇ ਇਹੋ ਜਿਹੀ ਤਕੜੀ ਹੋਵੇਗੀ ਕਿ, ਵੱਡੇ ਤੋਂ ਵੱਡੇ ਸਨਅਤ-ਕਾਰਾਂ, ਰਾਜਿਆਂ, ਰਜਵਾੜਿਆਂ ਦੀ ਹੁਣ ਦੀ ਸ਼ਾਨੋ-ਸ਼ੌਕਤ ਜਨ-ਸਾਧਾਰਣ ਦੀ ਜ਼ਿੰਦਗੀ ਦੀ ਅਮੀਰੀ ਦੇ ਸਾਹਮਣੇ ਫਿੱਕੀ ਪੈ ਜਾਏਗੀ।

ਇਹ ਦੁਨੀਆ ਕਿਸੇ ਜਾਦੂਗਰ ਦੀ ਮੁਹਤਾਜ ਨਹੀਂ, ਨਾ ਕਿਸੇ ਮਹਾਤਮਾ ਤੇ ਨਾ ਕਿਸੇ ਕਾਇਦਿ-ਆਜ਼ਮ ਦੀ। ਇਹ ਸਾਰੇ ਜ਼ਿੰਦਗੀ ਨੂੰ ਛੁਟਿਆਂਦੇ ਹਨ, ਵਡਿਆਂਦੇ ਨਹੀਂ। ਲੋਕ ਇਹਨਾਂ ਦੀਆਂ 'ਜੈਆਂ' ਬੁਲਾਂਦੇ ਤੇ ਆਪਣੀ ਵਡਿੱਤਣ ਭੁੱਲ ਜਾਂਦੇ ਹਨ।

ਨਵੀਂ ਤਕੜੀ ਦੁਨੀਆ ਤਾਂ ਹੀ ਵਜੂਦ ਵਿਚ ਆਵੇਗੀ ਜੇ ਇਹਦਾ ਹਰ ਮਨੁੱਖ ਆਪਣੀ ਜ਼ਿੰਦਗੀ ਦਾ ਬਾਦਸ਼ਾਹ ਹੋਵੇਗਾ। ਜ਼ਿੰਦਗੀ ਦੀ ਬਾਦਸ਼ਾਹਤ ਕਾਮਿਆਂ ਦੀ ਖ਼ੁਦਮੁਖ਼ਤਾਰੀ 'ਤੇ ਨਿਰਭਰ ਰਖਦੀ ਹੈ।

ਕਾਮੇ ਇੱਕ ਹੋ ਜਾਣ; ਫ਼ਿਰਕਿਆਂ, ਮਜ਼੍ਹਬਾਂ, ਕੌਮਾਂ, ਮੁਲਕਾਂ ਵਿਚ ਨਹੀਂ, ਸਾਰੀ ਦੁਨੀਆ ਦੁਆਲੇ ਇੱਕ ਅਟੁੱਟ ਲੜੀ ਵਿਚ ਪ੍ਰੋਤੇ ਜਾਣ।

# ਕੱਚੀਆਂ ਲਿੱਲ੍ਹਾਂ ਤੇ ਪੱਕੇ ਬੇਰ

ਸਾਡੇ ਸਕੂਲ ਦੇ ਪਿਛਵਾੜੇ ਇੱਕ ਸੇਊ ਬੇਰੀ ਸੀ। ਹਰ ਸਾਲ ਇਹਨੂੰ ਬੜਾ ਬੂਰ ਪੈਂਦਾ ਸੀ, ਬੜੇ ਹੀ ਬੇਰ ਲੱਗਦੇ ਸਨ, ਪਰ ਬੱਚੇ ਕੱਚੀਆਂ ਲਿਲ੍ਹਾਂ ਕੁਝ ਤੋੜ ਖਾਂਦੇ ਤੇ ਕੁਝ ਐਵੇਂ ਝਾੜ ਖਿਲਾਰਦੇ ਸਨ। ਕਈ ਬੱਚਿਆਂ ਦੇ ਗਲੇ ਖ਼ਰਾਬ ਹੋ ਜਾਂਦੇ ਤੇ ਬੇਰੀ ਪੱਕਣ ਤੋਂ ਪਹਿਲਾਂ ਹੀ ਰੁੰਡ ਮੁੰਡ ਹੋ ਜਾਂਦੀ, ਇਹਦੀਆਂ ਕਈ ਟਹਿਣੀਆਂ ਵੀ ਟੁੱਟ ਜਾਂਦੀਆਂ।

ਇੱਕ ਸਾਲ ਹੈਡਮਾਸਟਰ ਨੇ ਉਹ ਬੇਰੀ ਕਿਸੇ ਪੱਖੀਵਾਹੇ ਨੂੰ ਠੇਕੇ 'ਤੇ ਦੇ ਦਿੱਤੀ। ਪੱਖੀਵਾਰੇ ਨੇ ਉਹਦੇ ਦੁਆਲੇ ਕੰਡਿਆਂ ਦੀ ਵਾੜ ਗੱਡ ਦਿੱਤੀ ਤੇ ਦਿਨੇ ਰਾਤ ਉਹਦਾ ਖ਼ਿਆਲ ਰਖਿਆ। ਸਾਵੇ ਪੀਲੇ ਬੇਰਾਂ ਨਾਲ ਡਹਿ ਡਹਿ ਕਰਦੀ ਬੇਰੀ ਦੀਆਂ ਟਾਹਣੀਆਂ ਧਰਤੀ ਨੂੰ ਚੁੰਮਣ ਲੱਗ ਪਈਆਂ। ਬੇਰ ਵੀ ਡਾਢੇ ਮੋਟੇ ਤੇ ਡਾਢੇ ਮਿੱਠੇ। ਸਕੂਲ ਦੇ ਬੱਚਿਆਂ ਨੂੰ ਕਈ ਵਾਰੀ ਰਜਾ ਕੇ ਖੁਆਏ, ਤੇ ਫੇਰ ਵੀ ਕਈ ਮਣਾਂ ਦੇ ਪੈਸੇ ਪੱਖੀਵਾਰੇ ਨੇ ਵੱਟੇ।

ਹੂਬਹੂ ਕੱਚੀਆਂ ਲਿਲ੍ਹਾਂ ਵਰਗਾ ਹਾਲ ਸਾਡੇ ਬੱਚਿਆਂ ਦਾ ਹੈ। ਜਿੰਨੇ ਬੱਚੇ ਤੁਹਾਨੂੰ ਬਾਜ਼ਾਰਾਂ ਵਿਚ ਮੰਗਦੇ ਤੇ ਕਾਰਖ਼ਾਨਿਆਂ, ਬਾਗ਼ਾਂ ਵਿਚ ਬੀਮਾਰੀਆਂ ਸਹੇੜਦੇ ਦਿਖਾਈ ਦੇਂਦੇ ਹਨ, ਇਹ ਕੱਚੀਆਂ ਟੁੱਟੀਆਂ ਲਿਲ੍ਹਾਂ ਹਨ, ਜਿਹੜੀਆਂ ਹਰ ਕਿਸੇ ਨੂੰ ਖੰਘ ਲਾਣ ਦੇ ਸਿਵਾ ਘਟ ਹੀ ਕਿਸੇ ਹੋਰ ਕੰਮ ਆ ਸਕਦੀਆਂ ਹਨ। ਪਰ ਜੇ ਇਹਨਾਂ ਨੂੰ ਅਸੀਂ ਸਕੂਲਾਂ ਵਿਚ ਭੇਜ ਸਕਦੇ, ਇਹਨਾਂ ਦੀ

ਜਵਾਨ ਹੋਣ ਤਕ ਰਖਵਾਲੀ ਕਰਦੇ, ਇਹਨਾਂ ਨੂੰ ਹੁਨਰ ਤੇ ਮਰਯਾਦਾ ਸਿਖਾਂਦੇ, ਤਾਂ ਇਹਨਾਂ ਵਿਚੋਂ ਹੀ ਕਈ ਟੈਗੋਰ ਤੇ ਕਈ ਗਾਂਧੀ ਬਣ ਸਕਦੇ।

ਸਾਡੇ ਪ੍ਰੈਸ ਵਿਚ ਕੰਮ ਕਰਨ ਵਾਲਾ ਮਸ਼ੀਨਮੈਨ ਜਵਾਹਰਾ, ਜ਼ਾਤ ਦਾ ਪੰਡਤ ਤੇ ਰੰਗ ਦਾ ਗੋਰਾ ਹੈ। ਉਹ ਅਕਲੋਂ ਚੁਸਤ ਤੇ ਸੁਚੱਜਾ ਹੈ। ਮੋਟਰਾਂ ਠੀਕ ਕਰ ਲੈਂਦਾ ਹੈ, ਹਰ ਤਰ੍ਹਾਂ ਦੇ ਇੰਜਣ ਚਲਾ ਤੇ ਠੀਕ ਕਰ ਲੈਂਦਾ ਹੈ। ਬਿਜਲੀ ਦੇ ਕੰਮਾਂ ਦੀ ਵੀ ਇਹਨੂੰ ਵਾਕਫ਼ੀਅਤ ਹੈ।

ਜਵਾਹਰੇ ਨੂੰ ਛੋਟੀ ਉਮਰੇ ਹੀ ਇਹਦੇ ਮਾਪਿਆਂ ਨੇ ਇੱਕ ਪ੍ਰੈਸ ਵਿਚ ਸ਼ਾਗਿਰਦ ਲਗਵਾ ਦਿੱਤਾ ਸੀ। ਇਹ ਸਕੂਲੇ ਨਹੀਂ ਸੀ ਭੇਜਿਆ ਜਾ ਸਕਦਾ, ਕਿਉਂਕਿ ਇਹਦੇ ਮਾਪਿਆਂ ਨੂੰ ਦੋ-ਚਾਰ ਰੁਪਏ ਮਹੀਨੇ ਦੀ ਵੀ ਲੋੜ ਸੀ, ਜਿਹੜੇ ਇਹਨੂੰ ਦਸ ਬਾਰ੍ਹਾਂ ਘੰਟੇ ਪ੍ਰੈਸ ਦੀ, ਆਪਣੇ ਉਸਤਾਦ ਦੀ, ਤੇ ਹਰ ਵੱਡੇ ਛੋਟੇ ਦੀ ਗ਼ੁਲਾਮੀ ਕੀਤਿਆਂ ਮਿਲਦੇ ਸਨ। ਤੇ ਫਿਰ ਜਦੋਂ ਇਹ ਵੱਡਾ ਹੋਇਆ, ਸਦਾ ਵਧਦੀ ਮਹਿੰਗਾਈ ਦੇ ਸਮਿਆਂ ਵਿਚ ਇਹਨੂੰ ਆਪਣੇ ਛੇਆਂ ਬੱਚਿਆਂ ਤੇ ਬੁੱਢੀ ਮਾਂ ਦਾ ਪੇਟ ਭਰਨ ਲਈ ਹਰ ਰੋਜ਼ ਲੰਮੇ ਕੰਮ-ਘੰਟਿਆਂ, ਢਾਡਾਂ ਤੇ ਕਰੜੀ ਮਿਹਨਤ ਦਾ ਸਾਹਮਣਾ ਕਰਨਾ ਪੈਂਦਾ।

ਜਵਾਹਰਾ ਟਾਵੀਂ ਅਕਲ ਦਾ ਮਾਲਕ ਹੈ। ਜੋ ਕੁਝ ਵੀ ਇਹਦੇ ਅੱਗੇ ਆਉਂਦਾ ਹੈ, ਇਹ ਝਟ ਉਹਦਾ ਮਾਹਿਰ ਬਣ ਜਾਂਦਾ ਹੈ — ਪਰ ਇਹਦੇ ਕੋਲ ਇਲਮ ਨਹੀਂ ਹੈ, ਨਾ ਇਹਨੂੰ ਕੋਈ ਵੱਡੇ ਮੌਕੇ ਦਿੱਤੇ ਗਏ ਹਨ। ਜੇ ਇਹਦੇ ਕੋਲ ਇਲਮ ਹੁੰਦਾ ਤਾਂ ਮੌਕੇ ਸ਼ਾਇਦ ਇਹ ਆਪ ਵੀ ਢੂੰਡ ਲੈਂਦਾ ਤੇ ਹੋ ਸਕਦਾ ਹੈ, ਇਹ ਹਿੰਦੁਸਤਾਨ ਦਾ ਐਡੀਸਨ ਹੁੰਦਾ। ਅਤੇ ਇਹ ਵੀ ਕੋਈ ਵੱਡੀ ਗੱਲ ਨਹੀਂ ਕਿ ਉਹ ਇੱਕ ਬੜਾ ਜ਼ਹੀਨ ਤੇ ਹੋਣਹਾਰ ਪੰਡਤ ਜਵਾਹਰ ਲਾਲ ਹੁੰਦਾ।

ਅਸਾਂ ਕਦੇ ਜਾਚਿਆ ਹੀ ਨਹੀਂ, ਕਿੰਨੇ ਹੋਣਹਾਰ ਜਵਾਹਰ ਲਾਲ ਤੇ ਐਡੀਸਨ ਅੱਜ ਵੀ ਸਾਡੀਆਂ ਫ਼ੈਕਟਰੀਆਂ, ਸਾਡੀਆਂ ਖਾਨਾਂ, ਸਾਡੇ ਚਾਹ ਬਾਗਾਂ ਵਿਚ ਬੜੀਆ ਨਾ-ਗਿਨਣੀਆਂ ਉਜਰਤਾਂ ਉਤੇ ਬਾਰ੍ਹਾਂ ਬਾਰ੍ਹਾਂ ਘੰਟੇ ਰੋਜ਼ ਕੱਚੇ ਕਮਾਦ ਵਾਂਗ ਪੀੜੇ ਜਾ ਰਹੇ ਹਨ।

ਪਰ ਸਾਨੂੰ ਇੱਕ ਉਡਦੀ ਉਡਦੀ ਨਜ਼ਰ ਮਾਰਨ ਦੀ ਹੀ ਲੋੜ ਹੈ, ਕਿ

ਸਾਨੂੰ ਸਾਫ਼ ਦਿੱਸ ਪਵੇਗਾ ਕਿ ਸਾਡੇ ਦੇਸ ਦੇ ਚਾਹ ਬਾਗ਼ਾਂ ਵਿਚ ਕੰਮ ਕਰਦੇ ਬੱਚਿਆਂ ਦੀ ਗਿਣਤੀ ਬੜੀ ਵੱਡੀ ਹੈ। ਸਾਡੇ ਦੇਸ ਦੇ ਦਰੀ-ਕਾਰਖ਼ਾਨਿਆਂ ਵਿਚ ਤਾਂ ਕੁਲ ਮਜ਼ਦੂਰਾਂ ਦੀ ਨਿਸਬਤ ਵਿਚ ਬੱਚਿਆਂ ਦੀ ਗਿਣਤੀ ਬਹੁਤ ਹੀ ਵੱਡੀ ਹੈ। ਚਮੜੇ ਦੇ ਕਾਰਖ਼ਾਨਿਆਂ ਵਿਚ ਬੱਚਿਆਂ ਕੋਲੋਂ ਤੇਜ਼ਾਬੀ ਰੰਗਾਂ ਦੇ ਹੌਜ਼ਾਂ ਉਤੇ ਕੰਮ ਕਰਾਇਆ ਜਾਂਦਾ ਹੈ। ਤਮਾਕੂ ਫ਼ੈਕਟਰੀਆਂ ਵਿਚ ਵੀ ਗ਼ੈਰ-ਸਿਹਤਮੰਦ ਹਾਲਤਾਂ ਵਿਚ ਉਹਨਾਂ ਕੋਲੋਂ ਕੰਮ ਲਿਆ ਜਾਂਦਾ ਹੈ। ਕਈ ਕਾਰਖ਼ਾਨਿਆਂ ਵਿਚ ਬੱਚਿਆਂ ਕੋਲੋਂ ਬਾਰ੍ਹਾਂ ਬਾਰ੍ਹਾਂ ਘੰਟੇ ਕੰਮ ਲਿਆ ਜਾਂਦਾ ਹੈ। ਇਥੋਂ ਤਕ ਕਿ ਸਰਕਾਰੀ ਨਿਗਰਾਨੀ ਹੇਠ ਚਲ ਰਹੇ ਕਈ ਕਾਰਖ਼ਾਨਿਆਂ ਵਿਚ ਵੀ ਬੱਚਿਆਂ ਕੋਲੋਂ ਮਸ਼ੱਕਤ ਕਰਾਈ ਜਾਂਦੀ ਹੈ। ਹਾਲਾਂ ਕਿ ਸਰਕਾਰੀ ਕਾਨੂੰਨ ਅਨੁਸਾਰ ਇਸ ਉਮਰ ਦੇ ਬੱਚੇ ਸਕੂਲਾਂ ਵਿਚ ਹੋਣੇ ਚਾਹੀਦੇ ਹਨ।

ਹਜ਼ਾਰਾਂ ਬੱਚੇ ਸਾਡੀਆਂ ਮੌਤ-ਫ਼ੈਕਟਰੀਆਂ ਵਿਚ ਜਵਾਨ ਹੋਣ ਤੋਂ ਪਹਿਲਾਂ ਹੀ ਮੌਤ ਦੇ ਮੂੰਹ ਝੌਕੇ ਜਾਂਦੇ ਹਨ। ਇਹਨਾਂ ਕਦੇ ਖੇਡਣ ਦੀ ਖ਼ੁਸ਼ੀ ਨਹੀਂ ਲਈ, ਕਦੇ ਫੁੱਲ ਤੋੜ ਕੇ ਨਹੀਂ ਵੇਖਿਆ, ਕਦੇ ਸੋਹਣੀਆ ਤਿਤਰੀਆਂ ਮਗਰ ਨੱਸਣ ਦਾ ਖੇੜਾ ਮਹਿਸੂਸ ਨਹੀਂ ਕੀਤਾ। ਇਹ ਅੱਖਰਾਂ ਦੇ ਤਲਿਸਮ ਤੋਂ ਬਿਲਕੁਲ ਵਾਂਝੇ ਰਹੇ ਹਨ। ਇਹ ਫੁੱਲਾਂ ਵਰਗੇ ਬੱਚੇ, ਅੱਧਾ ਅੱਧਾ ਦਿਨ ਬੀੜੀਆਂ ਬਣਾਂਦੇ ਤੇ ਬਾਲਪਨ ਵਿਚ ਹੀ ਬੀੜੀ ਪੀਣਾ ਸਿਖ ਜਾਂਦੇ ਹਨ — ਇਹਨਾਂ ਦੇ ਦਿਲ ਦੇ ਕਮਲ ਖਿੜ ਖੁੱਲ੍ਹਣ ਤੋਂ ਪਹਿਲਾਂ ਹੀ ਧੁਆਂਖੇ ਜਾਂਦੇ ਹਨ।

ਸਾਡੀ ਮੁਲਕੀ ਦੌਲਤ ਦੀ ਇਹੋ ਜਿਹੀ ਕਾਂ-ਫਰੋਲੀ ਦਾ ਨਤੀਜਾ ਹੀ ਹੈ, ਕਿ ਸਾਡੇ ਮੁਲਕ ਦੀ ਜਵਾਨੀ ਉਤੇ ਹੁਸਨ ਦੀ ਆਬ ਨਹੀਂ। ਜਿਸ ਉਮਰੇ ਹੋਰਨਾਂ ਮੁਲਕਾਂ ਵਿਚ ਜਵਾਨੀ ਜੋਬਨ ਵਿਚ ਆਉਂਦੀ ਹੈ, ਸਾਡੇ ਮੁਲਕ ਵਿਚ ਉਹਦੇ ਗ਼ੁੰਚੇ ਪੀਲੇ ਪੈਣ ਲੱਗ ਜਾਂਦੇ ਤੇ ਕਰੂੰਬਲਾਂ ਦੇ ਸਿਰੇ ਸੁੱਕ ਜਾਂਦੇ ਹਨ।

ਸਾਡੇ ਮੁਲਕੀ ਆਗੂ ਤੇ ਸਾਡੇ ਘਰਾਂ ਦੇ ਬਜ਼ੁਰਗ ਏਸ ਪਾਸਿਓਂ ਬੇ-ਪਰਵਾਹ ਹਨ। ਇਹ ਮੁਲਕ ਦੀ ਮਾਲੀ ਹਾਲਤ ਸੁਧਾਰਨ ਲਈ ਬਾਹਰੋਂ ਮਾਹਿਰ ਬੁਲਾਂਦੇ ਹਨ, ਮਹਿੰਗੀਆਂ ਕਮਿਸ਼ਨਾਂ ਬਿਠਾਂਦੇ ਹਨ — ਪਰ ਇਹਨਾਂ ਦੀਆਂ

ਅੱਖਾਂ ਸਾਹਮਣੇ ਆਪਣੇ ਕਾਰਖ਼ਾਨਿਆਂ ਵਿਚ ਬੇਅੰਤ ਮਨੁੱਖੀ ਦੌਲਤ ਬਰਬਾਦ ਕੀਤੀ ਜਾ ਰਹੀ ਹੈ ।

ਇਹ ਅਨਰਥ ਬਹੁਤਾ ਕਾਮਿਆਂ, ਕਿਸਾਨਾਂ ਤੇ ਛੋਟੇ ਕਲਰਕਾਂ ਦੇ ਬੱਚਿਆਂ ਨਾਲ ਕੀਤਾ ਜਾ ਰਿਹਾ ਹੈ। ਏਸ ਲਈ ਕਾਮਿਆਂ, ਕਿਸਾਨਾਂ, ਕਲਰਕਾਂ ਤੇ ਉਹਨਾਂ 'ਚੋਂ ਕੁਝ ਇੱਕਨਾਂ ਦੇ ਪੁੱਤਰਾਂ ਧੀਆਂ ਨੂੰ, ਜਿਹੜੇ ਸਕੂਲਾਂ ਵਿਚ ਜਾਣ ਦੀ ਖ਼ੁਸ਼-ਕਿਸਮਤੀ ਰਖਦੇ ਹਨ, ਚਾਹੀਦਾ ਹੈ, ਕਿ ਉਹ ਆਪਣੇ ਅਭਾਗੇ ਸਾਥੀਆਂ ਦਾ ਧਿਆਨ ਕਰਨ ਤੇ ਜਿੰਨੀ ਆਵਾਜ਼ ਉਹਨਾਂ ਦੀ ਕਿਤੇ ਪਹੁੰਚ ਸਕਦੀ ਹੈ, ਓਨੀ ਨਾਲ ਦੇਸ ਦੀ ਮਨੁੱਖੀ ਦੌਲਤ ਨੂੰ ਬਰਬਾਦ ਹੋਣ ਬਾਰੇ ਤਾੜਨਾ ਕਰਨ ।

